# ਖਾਲਸਾ ਅਕਾਲ ਪੁਰਖ ਕੀ ਫੌਜ

## ਗੁਰੂ ਨਾਨਕ ਸਾਹਿਬ ਤੋ ਗੁਰੂ ਗੋਬਿੰਦ ਸਿੰਘ ਤਕ ਇਸ ਦਾ ਇਤਿਹਾਸਕ ਵਿਕਾਸ ਅਤੇ ਇਸ ਦੇ ਕਰਤਵ



ਜਉ ਤਉ ਪ੍ਰੇਮ ਖੇਲਣ ਕਾ ਚਾਉ ॥
ਸਿਰੁ ਧਰਿ ਤਲੀ ਗਲੀ ਮੇਰੀ ਆਉ ॥
ਇਤੁ ਮਾਰਗਿ ਪੈਰੁ ਧਰੀਜੈ ॥
ਸਿਰੁ ਦੀਜੈ ਕਾਣਿ ਨ ਕੀਜੈ ॥

ਗੁਰੂ ਨਾਨਕ ਸਾਹਿਬ ਪੰਨਾ-੧੪੧੨

ਭੇਟਾ: ਆਪ ਪੜ੍ਹੋ ਹੋਰਨਾਂ ਨੂੰ ਪੜ੍ਹਾਓ

# ਖਾਲਸਾ ਅਕਾਲ ਪੁਰਖ ਕੀ ਫੌਜ ਗੁਰੂ ਨਾਨਕ ਸਾਹਿਬ ਤੋਂ ਗੁਰੂ ਗੋਬਿੰਦ ਸਿੰਘ ਤਕ ਇਸ ਦਾ ਇਤਿਹਾਸਕ ਵਿਕਾਸ ਅਤੇ ਇਸ ਦੇ ਕਰਤਵ

ਡਾ . ਕੁਲਦੀਪ ਸਿੰਘ 24-12-2001

ਗੁਰੂ ਨਾਨਕ ਸਾਹਿਬ ਸੰਸਾਰ ਵਿਚ 1469 ਤੋਂ 1539 ਤਕ ਵਿਚਰੇ ਪਰ ਉਨ੍ਹਾਂ ਬਾਰੇ ਪਹਿਲੀ ਇਤਿਹਾਸਕ ਰਚਨਾ : ਪੁਰਾਤਨ ਜਨਮ ਸਾਖੀ ਗੁਰੂ ਹਰਗੋਬਿੰਦ ਸਾਹਿਬ ਦੇ ਵਕਤ 1634 ਵਿਚ ਲਿਖੀ ਗਈ ਜਿਸ ਵਿਚ ਕੇਵਲ ਗੁਰੂ ਨਾਨਕ ਸਾਹਿਬ ਬਾਰੇ ਸਾਖੀਆਂ ਹਨ । ਇਨ੍ਹਾਂ ਸਾਲਾਂ ਵਿਚ ਹੀ ਇਕ ਈਰਾਨ ਦਾ ਨਾਗਰਿਕ, ਯਾਤਰੀ ਅਤੇ ਇਤਿਹਾਸਕਾਰ ਜ਼ੁਲਫਿਕਾਰ ਅਰਦਿਸਤਾਨੀ ਉਰਫ ਮੋਹਸਿਨ ਫਾਨੀ, ਜਿਹੜਾ ਗੁਰੂ ਹਰਗੋਬਿੰਦ ਜੀ ਅਤੇ ਗੁਰੂ ਹਰੀਰਾਏ ਜੀ ਨੂੰ ਮਿਲਿਆ ਸੀ ਨੇ ਆਪਣੀ ਪੁਸਤਕ "ਦਬਿਸਤਾਨੇ ਮਜ਼ਾਹਿਬ" ਲਿਖੀ ਜਿਸ ਵਿਚ ਉਸ ਨੇ ਨਾਨਕ ਪੰਥੀ ਦੇ ਸਿਰਲੇਖ ਹੇਠ ਗੁਰੂ ਨਾਨਕ ਸਾਹਿਬ ਤੋਂ ਗੁਰੂ ਹਰੀਰਾਏ ਤਕ ਦੇ ਗੁਰੂਆਂ ਅਤੇ ਸਿਖੀ ਦੇ ਇਤਿਹਾਸ ਦੇ ਕੁਝ ਅੰਸ਼ ਲਿਖੇ । ਉਹ ਇਕ ਬੜੀ ਮਹਤਵਪੂਰਨ ਨਿਰੀਖਣ ਲਿਖਦਾ ਹੈ ਸਾਰੇ ਸਿਖ ਸਮਝਦੇ ਹਨ ਕਿ ਉਨ੍ਹਾਂ ਦੇ ਸਾਰੇ ਗੁਰੂ ਨਾਨਕ ਦਾ ਰੂਪ ਹਨ ।......... ਇਹ ਹੌਲੀ ਹੌਲੀ ਵਧ ਰਹੇ ਸਨ ਪਰ ਗੁਰੂ ਅਰਜਨ ਮਲ ਦੇ ਵਕਤ ਹੀ

ਇਹ ਤੇਜ਼ੀ ਨਾਲ ਵਧੇ ਕਿ ਹੁਣ ਬਹੁਤ ਘਟ ਹੀ ਮੁਲਕਾਂ ਦੇ ਸ਼ਹਿਰ ਹਨ ਜਿਥੇ ਕੁਝ ਨ ਕੁਝ ਸਿੱਖ ਨ ਹੋਣ । ਸਾਡੇ ਗੁਰੂਆਂ ਦਾ ਇਹੋ ਇਕ ਸਮਕਾਲੀ ਇਤਿਹਾਸ ਹੈ । ਗੁਰੂ ਗੋਬਿੰਦ ਸਿੰਘ ਜੀ ਦੇ ਸਮਕਾਲੀ ਸਿੱਖਾਂ, ਭਾਈ ਨੰਦ ਲਾਲ, ਸੈਨਾਪਤ ਅਤੇ ਹੋਰਨਾਂ ਸਿੱਖਾਂ ਨੇ ਵੀ ਗੁਰੂ ਸਾਹਿਬ ਦੇ ਅਖੀਰਲੇ ਦਿਨਾਂ ਦਾ ਕੁਝ ਇਤਿਹਾਸ ਗਰੂ ਸਾਹਿਬ ਦੇ ਜਾਣ ਤੋਂ ਕਈ ਸਾਲਾਂ ਬਾਅਦ ਲਿਖਿਆ । 1699 ਦੀ ਵਿਸਾਖੀ ਬਾਰੇ ਔਰੰਗਜੇਬ ਦੇ ਇਕ ਸੂਹੀਏ, ਗੁਲਾਮ ਮਈਊਦੀਨ ਨੇ ਅਨੰਦਪੁਰ ਖਾਲਸੇ ਦੀ ਸਿਰਜਨਾ ਦਾ ਅਖੀ ਡਿਠਾ ਹਾਲ ਦਿੱਲੀ ਭੇਜਿਆ ਸੀ । ਇਸ ਤਰਾਂ ਸਾਡੇ ਕੋਲ ਗੁਰੂਆਂ ਦੇ ਸਮਕਾਲੀ ਵਕਤਾਂ (1469-1708) ਦੇ ਮੁਢਲੇ ਮੂਲਕ ਇਤਿਹਾਸ ਦੇ ਸੋਮੇ ਨਾਂਹ ਦੇ ਬਰਾਬਰ ਹਨ, ਅਸੀਂ ਆਪਣੇ ਗੁਰੂਆਂ ਦਾ ਇਤਿਹਾਸ ਲਿਵਚਿੰਤਨ ਰਾਹੀਂ, ਉਹ ਸਭ ਕੁਝ ਵੀ ਵਿਚਾਰਦੇ ਹੋਏ ਜਿਹੜਾ ਸਾਨੰ ਮੂੰਹੋ-ਮੂੰਹੀ ਪਹੁੰਚਿਆ ਅਤੇ ਗੁਰੂ ਗ੍ਰੰਥ ਸਾਹਿਬ (1604) ਅਤੇ ਭਾਈ ਗੁਰਦਾਸ ਦੀਆਂ ਵਾਰਾਂ (1604-1610) ਵਿਚ ਅੰਕਿਤ ਇਤਿਹਾਸ ਦੇ ਕੁਝ ਤਥ ਹਨ ਨੂੰ ਸਮਝਦੇ ਹੋਏ ਸਵੀਕਾਰਨਾ ਹੈ ।

ਸਿੱਖੀ, ਖਾਲਸਾ ਅਤੇ ਪੰਥ ਇਤਿਹਾਸਕ ਘਟਨਾਂਵਾਂ ਦੇ ਪ੍ਰਭਾਵ ਕਾਰਨ ਨਹੀਂ ਹੋਂਦ ਵਿਚ ਆਏ ਬਲਕਿ ਅਕਾਲ ਪੁਰਖ ਦੇ ਹੁਕਮ ਨਾਲ ਗੁਰੂ ਨਾਨਕ ਅਤੇ ਸਾਰੇ ਗੁਰੂਆਂ ਦੀ ਸੋਚੀ ਸਮਝੀ ਵਿਊਂਤ ਬੰਦੀ ਕਾਰਨ ਇਨ੍ਹਾਂ ਦਾ ਨਿਰਮਾਣ ਹੋਇਆ । ਗੁਰੂ ਦੀ ਦੂਰ ਦ੍ਰਿਸ਼ਟੀ

ਹੀ ਸੀ ਕਿ ਸਿੱਖ ਲਿਖੇ ਹੋਏ ਇਤਿਹਾਸ ਵਿਚ ਨਾ ਫਸ ਜਾਣ ਅਤੇ ਭੱਟਕ ਜਾਣ ਉਹਨਾਂ ਨੇ 1469-1708 ਤੱਕ ਪੰਥ ਦਾ ਇਤਿਹਾਸ ਕੇਵਲ ਅਤੇ ਕੇਵਲ ਗੁਰੂ ਗ੍ਰੰਥ ਸਾਹਿਬ ਵਿਚ ਅਤੇ ਭਾਈ ਗੁਰਦਾਸ ਦੀਆਂ ਵਾਰਾਂ ਵਿਚ ਹੀ ਅੰਕਿਤ ਕੀਤਾ ਹੈ।

**ਅਕਾਲ ਪੁਰਖ ਦੀ ਫੌਜ ਨੂ ਸਿਰਜਣਾ ਹੀ ਗੁਰੂ ਨਾਨਕ ਸਾਹਿਬ ਦਾ ਮੂਲ ਉਦੇ ਸੀ ।**

ਗੁਰੂ ਨਾਨਕ ਸਾਹਿਬ ਅਤੇ ਉਹਨਾਂ ਦੀ ਜੋਤ ਦੇ ਨੌ ਹੋਰ ਗੁਰੂਆਂ ਨੇ ਆਪਣੇ ਮਿਸ਼ਨ ਦਾ ਕਦੀ ਵੀ ਵਿਸਥਾਰ ਨਹੀਂ ਕੀਤਾ ਅਤੇ ਇਹ ਸਾਡੀ ਸੋਚ ਵਿਚ ਹੀ ਰਹਿਣ ਦਿਤਾ ਕਿ ਵਕਤ ਆਣ ਤੇ ਖਾਲਸਾ ਅਪਣਾ ਫਰਜ਼ ਸਮਝ ਜਾਏਗਾ । ਜੇ ਅਸੀ ਆਪਣੇ ਗੁਰੂਆਂ ਦੇ 239 ਸਾਲ ਦੀਆਂ ਘਟਨਾਵਾਂ ਵਲ ਧਿਆਨ ਨਾਲ ਵਿਚਾਰ ਕਰੀਏ ਤਾਂ ਇਹ ਤਤ ਸਾਹਮਣੇ ਆਂਦਾਂ ਹੈ ਕਿ ਗੁਰੂ ਨਾਨਕ ਸਾਹਿਬ ਦਾ ਆਪਣੇ ਤਾਂ ਬਾਅਦ ਗੁਰੂ ਅੰਗਦ ਦੇਵ ਜੀ ਨੂੰ ਗੁਰਿਆਈ ਦੇਣ ਦਾ ਕਾਰਨ ਇਕ ਇਹੋ ਜਿਹੇ ਪੰਥ ਨੂੰ ਸਿਰਜਣਾ ਸੀ ਜਿਸਨੇ ਸਾਰੀ ਮਨੁੱਖਤਾ ਦੀ ਅਗਵਾਈ ਕਰਨੀ ਹੈ।

ਭਾਈ ਗੁਰਦਾਸ ਜੀ ਗੁਰੂ ਨਾਨਕ ਆਗਮਨ ਵੇਲੇ ਹਿੰਦੁਸਤਾਨ ਦੀ ਹਾਲਤ ਇਸ ਤਰ੍ਹਾਂ ਬਿਆਨ ਕਰਦੇ ਹਨ:
"ਚਾਰ ਵਰਨ ਚਾਰ ਮਜ਼ਹਬਾਂ ਜਗ ਵਿਚ ਹਿੰਦੂ ਮੁਸਲਮਾਣੇ।"

. . . .(ਚਾਰ ਵਰਣ ਹਿੰਦੂਆਂ ਦੇ ਅਤੇ ਚਾਰ ਫਿਰਕੇ ਮੁਸਲਮਾਨਾ ਦੇ ਹਨ) । "ਰਾਮ ਰਹੀਮ ਕਹਾਹਿੰਦੇ ਇਕ ਨਾਮ ਦੁਇ ਰਾਹ ਭੁਲਾਣੇ।" (ਰਾਮ ਅਤੇ ਰਹੀਮ ਨਾਮ ਤਾਂ ਇਕੋ ਪ੍ਰਭੂ ਦਾ ਹੀ ਹੈ ਪਰ ਇਨ੍ਹਾਂ ਦੋਨਾ ਨੇ ਦੋ ਬਣਾ ਲਏ ਅਤੇ ਇਸੇ ਭੂਲ ਵਿਚ ਦੋ ਰਸਤੇ ਚਲਾ ਦਿੱਤੇ) । "ਬੇਦ ਕਤੇਬ ਭੁਲਾਇ ਕੈ ਮੋਹੇ ਲਾਲਚ ਦੁਨੀ ਸ਼ੈਤਾਣੇ। ਸੱਚ ਕਿਨਾਰੇ ਰਹਿ ਗਇਆ ਖਹਿ ਮਰਦੇ ਬਾਹਮਣ ਮਉਲਾਣੇ।" (ਵੇਦਾਂ ਅਤੇ ਕੁਰਾਨ ਨੂੰ ਭੁਲਾ ਕੇ ਦੁਨੀਆਂ ਦੇ ਲਾਲਚ ਵਿਚ ਸੈ.ਤਾਨ ਬਣ ਗਏ ਹਨ। ਸਚ ਨੂੰ ਪਾਸੇ ਕਰਕੇ ਬ੍ਰਾਹਮਣ ਅਤੇ ਮਉਲਾਣੇ ਇਕ ਦੂਜੇ ਨਾਲ ਖਹਿ ਕੇ ਮਰਨ ਮਾਰਨ ਤਕ ਜਾਣ ਲਗੇ।(ਵਾਰ ਪਹਿਲੀ ਪੌੜੀ 21) **"ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤ ਚਲਾਈ। ਚੜਿਆ ਸੋਧਨ ਧਰਤਿ ਲੁਕਾਈ।"**(ਵਾਰ ਪਹਿਲੀ ਪੌੜੀ 24) ਗੁਰੂ ਨਾਨਕ ਸਾਹਿਬ ਦਾ ਮੰਤਵ ਅਤੇ ਨਿਸ਼ਾਨਾ ਸਾਰੀ ਧਰਤੀ ਦੇ ਲੋਕਾਂ ਨੂੰ ਸਿਧੇ ਰਸਤੇ ਤੇ ਲਿਆਣਾ ਸੀ।

ਗੁਰੂ ਨਾਨਕ ਸਾਹਿਬ ਨੂੰ ਛੋਟੀ ਉਮਰ ਵਿਚ ਹੀ ਗਿਆਨ ਹੋ ਗਿਆ ਕਿ ਸਮਾਜ ਪੂਰੀ ਤਰ੍ਹਾਂ ਦੂਸ਼ਤ ਅਤੇ ਭਰਿਸ਼ਟ ਹੈ ਅਤੇ ਨਾਲ ਹੀ ਸੋਝੀ ਹੋ ਗਈ ਕਿ ਇਸ ਦਾ ਮੁਖ ਕਾਰਨ ਧਰਮਾਂ ਦੇ ਪਰਚਾਰਕ ਹਨ ਜਿਨ੍ਹਾਂ ਨੂੰ ਲੋਕ ਈਸ਼ਵਰ ਜਾਂ ਅਲਾਹ ਦੇ ਏਜੰਟ ਸਮਝਦੇ ਸਨ । ਆਪਣੀਆਂ ਨਿੱਜੀ ਖਾਹਿਸ਼ਾਂ ਦੀ ਪੂਰਨਤੀ ਅਤੇ ਆਪਣੇ ਗੁਨਾਹਾਂ ਅਤੇ ਪਾਪਾਂ ਦੀ ਮੁਆਫੀ ਲਈ ਸਾਰੀ ਜਨਤਾ ਇਨ੍ਹਾਂ ਧਰਮ ਦੇ ਠੇਕੇਦਾਰਾਂ ਦੇ ਮਗਰ ਸੀ । ਮੁਲਾਂ, ਕਾਜ਼ੀ ਸੂਫੀ ਅਤੇ ਦਰਗਾਹਾਂ ਦੇ ਸੇਵਕ ਮੁਸਲਮਾਨਾ ਨੂੰ

ਮੁਹੰਮਦ ਸਾਹਿਬ ਨਾਲ ਨਮਾਜ਼ਾਂ ਅਤੇ ਰੋਜ਼ਿਆਂ ਦੀ ਰਾਹੀਂ ਜੁੜਨ ਦੀ ਪ੍ਰੇਰਨਾ ਦੇਂਦੇ ਸਨ ਕਿ ਜਦ ਉਹ ਅੱਲਾਹ ਦੇ ਦਰਬਾਰ ਵਿਚ ਕਿਆਮਤ ਦੇ ਦਿਨ ਪਹੁੰਚਣਗੇ ਤਾਂ ਮੁਹੰਮਦ ਸਾਹਿਬ ਉਹਨ੍ਹਾਂ ਦੀ ਸਿਫਾਰਸ਼ ਕਰਕੇ ਉਨ੍ਹਾਂ ਨੂੰ ਜਨੱਤ (ਸਵਰਗ) ਵਿਚ ਪਰਵੇਸ਼ ਕਰਾਣਗੇ। ਨਿਜੀ ਸਵਾਰਥ ਅਤੇ ਹੋਰ ਮਨੋ ਕਾਮਨਾਵਾਂ ਪੂਰੀਆਂ ਕਰਨ ਹਿਤ ਇਹ ਮੁਸਲਮਾਨਾਂ ਦੇ ਪੀਰ ਉਨ੍ਹਾਂ ਨੂੰ ਤਵੀਤ ਵੀ ਦੇਂਦੇ ਸਨ।

ਹਿੰਦੂ ਸਮਾਜ ਚਾਰ ਵੱਡੇ ਵਰਨਾਂ ਵਿਚ ਵੰਡਿਆ ਹੋਇਆ ਸੀ ਅਤੇ ਹਰ ਵਰਨ ਵਿਚ ਕਿਤਨੀਆਂ ਹੀ ਸ਼੍ਰੇਣੀਆ ਸਨ (ਅਤੇ ਹਨ)। ਬ੍ਰਾਹਮਣ ਉਨ੍ਹਾਂ ਦੇ ਮੰਨ ਪਸੰਦ ਜਾਂ ਟੱਬਰ ਦੇ ਦੇਵਤੇ ਨਾਲ ਜੋੜਦੇ ਸਨ ਅਤੇ ਉਨ੍ਹਾਂ ਦੇ ਵਰਨ ਅਨੁਸਾਰ ਧਾਰਮਿਕ ਰਸਮਾਂ ਕਰਵਾਂਦੇ ਸਨ। ਇਹ ਦੇਵਤੇ ਵਿਸ਼ਨੂੰ, ਬ੍ਰਹਮਾ ਅਤੇ ਸ਼ਿਵਜੀ ਦੇ ਹੀ ਰੂਪ ਮੰਨੇ ਜਾਂਦੇ ਸਨ। ਦੁਰਗਾ ਦੇਵੀ ਦੀਆਂ ਵੀ ਹੋਰ ਦੇਵੀਆਂ, ਉਸਦੇ ਵੱਖ ਵੱਖ ਰੂਪ ਸਨ, ਜਿਨ੍ਹਾਂ ਦੀ ਪੂਜਾ ਵੀ ਪਰਚਲਤ ਸੀ (ਅਤੇ ਹੈ)। ਕੁਦਰਤ ਦੇ ਕਈ ਰੂਪਾਂ ਦੀ ਪੂਜਾਂ ਵੀ ਆਮ ਸੀ ਜਿਸਤਰ੍ਹਾਂ ਸੂਰਜ, ਚੰਦ, ਗੰਗਾ, ਪਿਪਲ, ਤੁਲਸੀ ਆਦਿਕ। ਸਫਲਤਾ ਲਈ ਮਹੂਰਤ, ਦੁਖਾਂ ਦੀ ਨਿਵਰਤੀ ਲਈ ਧਾਗੇ, ਜਾਪ ਅਤੇ ਭਾਂਤ ਭਾਂਤ ਦੀਆ ਵਿਧੀਆਂ ਲਈ ਲੋਕ ਪੰਡਤਾਂ ਦੇ ਮਗਰ ਸਨ। ਦੋਹਾਂ ਧਰਮਾਂ ਦੇ ਏਜੰਟਾਂ ਲਈ ਜਨਤਾ ਨੂੰ ਧਰਮ ਦੀ ਜਾਣਕਾਰੀ ਦੇਣੀ ਬੜਾ ਲਾਭਦਾਇਕ ਕਿੱਤਾ ਸੀ ਅਤੇ ਹੈ। ਹੁਣ ਸਿੱਖ ਵੀ ਇਧਰ ਤੁਰ ਪਏ ਹਨ ਅਤੇ ਸਿੱਖੀ ਨੂੰ ਇਕ ਕਿੱਤੇ ਦੀ

ਸ਼ਕਲ ਦੇ ਦਿਤੀ ਹੈ।

ਗੁਰੂ ਨਾਨਕ ਸਾਹਿਬ ਨੂੰ ਅਕਾਲ ਪੁਰਖ ਵਲੋਂ ਗਿਆਨ ਬਾਣੀ ਦੇ ਰੂਪ ਵਿਚ ਛੋਟੀ ਉਮਰ ਤੋਂ ਹੀ ਆਣਾ ਆਰੰਭ ਸੀ ਅਤੇ ਗੁਰੂ ਸਾਹਿਬ ਹਰ ਵਕਤ ਇਸੀ ਸੋਚ ਵਿਚ ਸਨ ਕਿ ਅਕਾਲ ਪੁਰਖ ਵਲੋਂ ਉਨ੍ਹਾਂ ਲਈ ਕੀ ਹੁਕਮ ਹੈ ਅਤੇ ਉਨ੍ਹਾਂ ਦਾ ਮਿਸ਼ਨ ਕੀ ਹੈ । 30 ਸਾਲ ਦੀ ਉਮਰ ਵਿਚ 1499 ਵਿਚ ਜਦੋਂ ਉਹ ਵੇਂਈ ਨਦੀ ਵਿਚੋਂ ਬਾਹਰ ਆਏ ਤਾਂ ਉਨਾਂ ਨੂੰ ਅਕਾਲ ਪੁਰਖ ਵਲੋਂ ਆਗਿਆ ਅਤੇ **ਹੁਕਮ ਮਿਲਿਆ ਕਿ ਉਹਨਾਂ ਨੇ ਇਕ ਬੜੇ ਆਧੁਨਿਕ ਅਤੇ ਵਿਗਿਆਨਕ ਧਰਮ ਅਤੇ ਇਕ ਨਿਰਮਲ ਪੰਥ ਦੀ ਸਿਰਜਨਾ ਕਰਨੀ ਹੈ ।**

ਗੁਰਬਾਣੀ ਉਚਾਰਦੇ ਅਤੇ ਗਾਇਨ ਕਰਦੇ ਗੁਰੂ ਨਾਨਕ ਸਾਹਿਬ ਨੇ ਇਕ ਵਿਗਿਆਨਕ ਅਤੇ ਮਿਥਿਆਸ ਤੋਂ ਕੋਰੇ ਵਿਸ਼ਵ ਵਿਆਪੀ ਧਰਮ ਦਾ 40 ਸਾਲ ਪ੍ਰਚਾਰ ਕੀਤਾ ਜਿਸ ਵਿਚੋਂ ਉਨ੍ਹਾਂ 28 ਸਾਲ ਸਾਰੇ ਹਿੰਦੂਸਤਾਨ ਅਤੇ ਬਾਹਰਲੇ ਮੁਲਕਾਂ ਵਿਚ ਸਫਰ ਕੀਤਾ । ਗੁਰੂ ਨਾਨਕ ਸਾਹਿਬ ਨੇ ਹਿਮਾਲੀਆ ਤੋਂ ਲੰਕਾ ਤੱਕ ਅਤੇ ਪੂਰਬ ਵਿਚ ਡਿਬਰੂਗੜ੍ਹ ਆਸਾਮ ਤੋਂ ਪੱਛਮ ਵਿਚ ਮੱਕੇ ਤੱਕ ਪਰਚਾਰ ਕੀਤਾ। ਹਿੰਦੂਆਂ, ਬੋਧੀਆਂ ਅਤੇ ਮੁਸਲਮਾਨਾਂ ਦੇ ਧਾਰਮਿਕ ਅਸਥਾਨਾ ਤੇ ਜਾ ਕੇ ਧਾਰਮਿਕ ਲੀਡਰਾਂ ਨੂੰ ਸੰਬੋਧਨ ਕੀਤਾ। ਇਸੀ ਦੌਰਾਨ ਪੰਦਰਾਂ ਭਗਤਾਂ ਦੀ ਬਾਣੀ ਨੂੰ ਵੀ ਇੱਕਤਰ ਕਰਕੇ ਆਪਣੀ ਬਾਣੀ ਦੇ ਨਾਲ ਰੱਖਿਆ। ਆਪਣੀ ਬਾਣੀ ਨਾਲੋ-ਨਾਲ ਲਿਖੀ ਗਏ। ਉਨ੍ਹਾਂ ਨੇ ਕੇਵਲ ਉਨ੍ਹਾਂ ਭਗਤਾਂ ਦੀ ਬਾਣੀ ਹੀ ਇੱਕਠੀ ਕੀਤੀ

ਜਿਨ੍ਹਾਂ ਦੇ ਵਿਚਾਰ ਉਨ੍ਹਾਂ ਦੀ ਆਪਣੀ ਬਾਣੀ ਅਨੁਸਾਰ ਸਨ: ਕਬੀਰ: ਹਿੰਦੂ ਤੁਰਕ ਕਾ ਸਾਹਿਬ ਏਕ ........ ਹਮਰਾ ਝਗਰਾ ਰਹਾ ਨ ਕੋਊ॥ ਪੰਡਿਤ ਮੁਲਾਂ ਛਾਡੇ ਦੋਊ॥(ਪੰਨਾ 1158)। ਭਗਤਾਂ ਦੀ ਬਾਣੀ ਦੇ ਅਧਿਐਨ ਤੋਂ ਸਪੱਸ਼ਟ ਹੈ ਕਿ ਗੁਰੂ ਸਾਹਿਬ ਨੇ ਭਗਤਾਂ ਦੀ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਦੀ ਬੋਲੀ ਵਿਚ ਅੰਕਿਤ ਕੀਤਾ।

ਅਕਾਲਪੁਰਖ ਦੀ ਅਪਣੀ ਜੋਤ (ਜੋਤਿ ਰੂਪ ਹਰਿ ਆਪਿ ਗੁਰੂ ਨਾਨਕ ਕਹਾਇਉ ਪੰਨਾ 1408) ਨੂ ਗਿਆਨ ਸੀ ਕੀ ਭਾਵੇਂ ਉਨਾਂ ਨੇ ਆਪਣੇ ਸਾਰੇ ਵਿਚਾਰ ਗੁਰਬਾਣੀ ਵਿਚ ਅੰਕਿਤ ਕਰ ਦਿਤੇ ਸਨ ਪਰ ਇਹ ਕਾਫੀ ਨਹੀਂ ਸੀ । ਸੰਸਾਰ ਵਿਚ ਜਿਹੜਾ ਪਰਿਵਰਤਨ ਲਿਆਣ ਦਾ ਕੰਮ ਉਨ੍ਹਾਂ ਨੂੰ ਮਿਲਿਆ ਸੀ ਉਸ ਲਈ ਅਕਾਲ ਪੁਰਖ ਦੀ ਜੋਤ ਨੇ ਉਨ੍ਹਾਂ ਤੋਂ ਬਾਦ ਦੇ ਗੁਰੂਆਂ ਵਿਚ ਪਰਵੇਸ਼ ਕਰਕੇ ਗੁਰਬਾਣੀ ਅਨੁਸਾਰ ਜੀਵਨ ਜਾਚ ਸਿਖਾਣੀ ਸੀ । ਇਹ ਸਮਝਣ ਲਈ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਰਾਏ ਬਲੰਵਡ ਤਥਾ ਸਤੈ ਡੂਮਿ ਦੀ ਵਾਰ ਪੰਨਾ 966-67 ਦੀਆ ਦੋ ਪੰਗਤੀਆਂ ਹੀ ਕਾਫੀ ਹਨ।

1. "ਨਾਨਕ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵਦੈ"
"ਲਹਿਣੇ ਧਰਿਓਨੁ ਛਤੁ ਸਿਰਿ ਕਰਿ ਸਿਫਤੀ ਅੰਮ੍ਰਿਤ ਪੀਵਦੈ"
2. "ਗੁਰੂ ਅੰਗਦ ਦੀ ਦੋਹੀ ਫਿਰੀ ਸਚੁ ਕਰਤੈ ਬੰਧਿ ਬਹਾਲੀ ॥ ਨਾਨਕ ਕਾਇਆ ਪਲਟੁ ਕਰਿ ਮਲਿ ਤਖਤ ਬੈਠਾ ਸੈ ਡਾਲੀ ॥"

(ਗੁਰੂ ਅੰਗਦ ਦੀ ਗੁਰਿਆਈ ਦਾ ਐਲਾਨ ਹੋਇਆ । ਕਰਤੇ ਵਾਹਿਗੁਰੂ ਨੇ ਇਸ ਐਲਾਨ ਦੀ ਪੁਸ਼ਟੀ ਕਰ ਦਿਤੀ । ਨਾਨਕ ਨੇ ਆਪਣਾ ਸਰੂਪ ਪਲਟ ਕੇ ਸੈਂਕੜੇ ਸ਼ਾਖਾਂ ਵਾਲੇ ਤਖਤ ਨੂੰ ਸੰਭਾਲਿਆ )

ਗੁਰੂ ਨਾਨਕ ਕੌਣ ਸਨ ਸਾਨੂੰ ਸਮਝਣ ਲਈ ਗੁਰੂ ਗਰੰਥ ਸਾਹਿਬ ਵਿਚ ਅੰਕਿਤ ਤੁਕਾਂ ਬੜੀਆਂ ਸਪੱਸ਼ਟ ਹਨ । ਅਸੀਂ ਬਾਣੀ ਅਤੇ ਗੁਰ ਇਤਿਹਾਸ ਕਦੀ ਵੀ ਠੀਕ ਤਰ੍ਹਾਂ ਨਹੀਂ ਸਮਝ ਸਕਦੇ ਜਦ ਤਕ ਅਸੀਂ ਇਨ੍ਹਾਂ ਉਪਰ ਦ੍ਰਿੜ ਵਿਸ਼ਵਾਸ਼ ਨਹੀਂ ਕਰਦੇ : ਗੁਰੂ ਅਰਜਨ ਦੇਵ ਜੀ ਗੁਰੂ ਨਾਨਕ ਸਾਹਿਬ ਬਾਰੇ ਆਪ ਲਿਖਦੇ ਹਨ: ਸਵੀਏ ਸ੍ਰੀ ਮੁਖਵਾਕ ਮਹਲਾ 5 ਪੰਨਾ 1387 ਬਲਿਓ ਚਰਾਗੁ ਅੰਧਿਆਰ ਮਹਿ ਸਭ ਕਲਿ ਉਧਰੀ ਇਕ ਨਾਮ ਧਰਮ ।। ਪ੍ਰਗਟ ਸਗਲ ਹਰਿ ਭਵਨ ਮਹਿ ਜਨੁ ਨਾਨਕ ਗੁਰੁ ਪਾਰਬ੍ਰਹਮੁ ।। (ਪਾਰਬ੍ਰਹਮ ਦਾ ਰੂਪ ਗੁਰੂ ਨਾਨਕ ਸਾਰੇ ਜਗਤ ਵਿਚ ਪਰਗਟ ਹੋਇਆ ਹੈ । ਮਾਨੋ ਹਨੇਰੇ ਵਿਚ ਦੀਵਾ ਜਗ ਪਿਆ ਹੈ ਉਸ ਵਲੋਂ ਦਸੇ ਹੋਏ ਨਾਮ ਦੇ ਧਰਮ ਦੀ ਬਰਕਤ ਨਾਲ ਸਾਰੀ ਸ੍ਰਿਸ਼ਟੀ ਪਾਰ ਲੰਘ ਰਹੀ ਹੈ ।)

ਗੁਰੂ ਅਰਜਨ ਦੇਵ ਜੀ ਦੇ ਦਰਬਾਰ ਦੇ ਭੱਟਾਂ ਵਲੋਂ ਉਚਾਰਨ ਕੀਤੇ ਸਵੀਏ ਗੁਰੂ ਸਾਹਿਬ ਨੇ ਗੁਰੂ ਗਰੰਥ ਸਾਹਿਬ ਵਿਚ ਅੰਕਿਤ ਕਰਕੇ ਉਨ੍ਹਾਂ ਨੂੰ ਬਾਣੀ ਦਾ ਰੂਪ ਦਿੱਤਾ । ਇਹ ਮੌਲਿਕ ਸਿਧਾਂਤ ਅਤੇ ਸਚਾਈ ਦ੍ਰਿੜ ਕਰਵਾਈ ਕਿ ਗੁਰੂ ਨਾਨਕ ਸਾਹਿਬ ਤੇ ਬਾਕੀ ਗੁਰੂ ਕੌਣ ਸਨ । ਜਦ ਤਕ ਅਸੀਂ ਇਹ ਤਥ

ਪੂਰੀ ਤਰਾਂ ਸਮਝ ਨਹੀਂ ਜਾਂਦੇ ਕਿ ਸਾਡੇ ਗੁਰੂ ਕੌਣ ਸਨ ਅਸੀਂ ਨਹੀਂ ਸਮਝ ਸਕਦੇ ਕਿ ਅਸੀਂ ਕੌਣ ਹਾਂ । ਅਤੇ ਗੁਰੂਆਂ ਦਾ ਮਨੋਰਥ ਕੀ ਸੀ । 1387-1409 ਪੰਨਿਆਂ ਦੇ ਸਵੀਏ ਮੁਖ ਤੌਰ ਤੇ ਇਹ ਵਿਚਾਰ ਦੇਂਦੇ ਹਨ : ਭੱਟਾ ਦੇ ਸਵਈਏ ਰਾਹੀਂ ਗੁਰੂ ਅੰਰਜਨ ਦੇਵ ਜੀ ਨੇ 1395 ਪੰਨੇ ਤੇ ਅੰਕਿਤ ਕੀਤਾ ਕਿ ਗੁਰੂ ਅਮਰਦਾਸ ਕੌਣ ਸਨ : "**ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ । ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ**" ਕਿਤਨਾ ਸਪੱਸ਼ਟ ਕਰ ਦਿੱਤਾ ਕਿ ਨਿਰੰਕਾਰ ਨੇ ਗੁਰੂ ਅਮਰਦਾਸ ਦੇ ਆਕਾਰ ਵਿਚ ਆਪਣੀ ਜੋਤ ਰਾਹੀਂ ਮੰਡਲ ਦੀ ਇਸ ਦੁਨੀਆਂ ਵਿਚ ਚਾਨਣਾ ਕੀਤਾ ।

ਗੁਰੂ ਅਰਜਨ ਦੇਵ ਜੀ ਭੱਟਾਂ ਦੇ ਰਾਹੀਂ ਹੋਰ ਸਪੱਸ਼ਟ ਕਰ ਰਹੇ ਹਨ ਪੰਨਾ (1408 - 1409)

"ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥
ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ ॥
ਅੰਗਦਿ ਕਿਰਪਾ ਧਾਰਿ ਅਮਰੁ ਸਤਿਗੁਰੁ ਥਿਰੁ ਕੀਅਉ ॥
ਅਮਰਦਾਸਿ ਅਮਰਤੁ ਛਤ੍ਰੁ ਗੁਰ ਰਾਮਹਿ ਦੀਅਉ ॥.........
ਰਾਮਦਾਸਿ ਗੁਰੂ ਜਗ ਤਾਰਨ ਕਉ ਗੁਰ ਜੋਤਿ ਅਰਜਨੁ ਮਾਹਿ ਧਰੀ ॥.......
ਜਪ੍ਹਉ ਜਿਨ੍ਹ ਅਰਜੁਨ ਦੇਵ ਗੁਰੂ ਫਿਰਿ ਸੰਕਟ ਜੋਨਿ ਗਰਭ ਨ ਆਯਉ ॥
ਭਨਿ ਮਥੁਰਾ ਕਛੁ ਭੇਦੁ ਨਹੀਂ ਗੁਰੁ ਅਰਜੁਨੁ ਪਰਤਖ ਹਰਿ ॥...
ਗੁਰ ਅਰਜੁਨ ਸਿਰਿ ਛਤ੍ਰੁ ਆਪਿ ਪਰਮੇਸਰਿ ਦੀਅਉ ॥

ਦੇਵਪੁਰੀ ਮਹਿ ਗਯਉ ਆਪਿ ਪਰਮੇਸ੍ਵਰ ਭਾਯਉ ॥.........
ਛਤ੍ਰ ਸਿੰਘਾਸਨੁ ਪਿਰਥਮੀ ਗੁਰੂ ਅਰਜੁਨ ਕਉ ਦੇ ਆਇਅਉ ॥"

ਪੋਥੀ ਸਾਹਿਬ ਦੀ ਸਿਰਜਣਾ ਉਪਰੰਤ ਦਰਬਾਰ ਸਾਹਿਬ ਵਿਚ 1604 ਵਿਚ ਇਸ ਦਾ ਪਰਕਾਸ਼ ਕੀਤਾ । ਸਾਡੇ ਤਕ ਇਹ ਵਿਚਾਰ ਮੂਹੋਂ-ਮੂਹੀਂ ਪਹੁੰਚੇ ਹਨ ਕਿ ਪੋਥੀ ਸਾਹਿਬ ਨੂੰ ਬਾਬਾ ਬੁੱਢਾ ਜੀ ਨੇ ਸਿਰ ਤੇ ਰਖਿਆ ਸੀ ਅਤੇ ਗੁਰੂ ਅਰਜਨ ਦੇਵ ਜੀ ਆਪ ਚੌਰ ਕਰ ਰਹੇ ਸਨ ਅਤੇ ਪਰਕਾਸ਼ ਉਪਰੰਤ ਗੁਰੂ ਅਰੰਜਨ ਦੇਵ ਜੀ ਨੇ ਆਪ ਪੋਥੀ ਸਾਹਿਬ ਨੂੰ ਮੱਥਾ ਟੇਕਿਆ । ਰਾਤ ਨੂੰ ਪੋਥੀ ਸਾਹਿਬ ਦਾ ਸੁਖਆਸਨ ਕਰਕੇ ਇਕ ਖ਼ੂਬਸੂਰਤ ਪਾਲਕੀ ਵਿਚ ਰਖ ਕੇ ਕੋਠਾ ਸਾਹਿਬ ਵਿਚ ਪਲੰਘ ਤੇ ਬਿਰਾਜਮਾਨ ਕੀਤਾ। ਅਤੇ ਇਥੇ ਹੀ ਗੁਰੂ ਅਰਜਨ ਦੇਵ ਜੀ ਨੇ ਆਪ ਜਮੀਨ ਤੇ ਵਿਸ਼ਰਾਮ ਕੀਤਾ । ਸੂਰਜ ਚੜ੍ਹਨ ਤੋਂ ਇਕ ਪਹਿਰ (ਤਿੰਨ ਘੰਟੇ) ਪਹਿਲੇ ਉਸੀ ਪਾਲਕੀ ਵਿਚ ਪੋਥੀ ਸਾਹਿਬ ਦੇ ਪਿੱਛੇ ਚੌਰ ਕਰਦੇ ਸਾਰੀ ਸੰਗਤ ਨਾਲ ਸਰੋਵਰ ਦੀ ਪਰਿਕਰਮਾ ਕਰਕੇ ਦਰਬਾਰ ਸਾਹਿਬ ਵਿਚ ਮੁੜ ਪਰਕਾਸ਼ ਕੀਤਾ । ਇਸ ਵੇਲੇ ਸਾਰੀ ਸੰਗਤ ਨੇ ਸਤੇ ਬਲਵੰਡ, ਦੀ ਵਾਰ, ਸਵੀਏ ਸ੍ਰੀ ਮੁਖਵਾਕ ਮਹਲਾ 5 ਅਤੇ ਭੱਟਾਂ ਦੇ ਸਵੀਏ ਹੀ ਗਾਇਣ ਕੀਤੇ। ਇਹ ਪਰੰਪਰਾ ਅਜੇ ਤਕ ਜਾਰੀ ਹੈ । ਗੁਰੂ ਸਾਹਿਬ ਨੇ ਇਹ ਰੀਤ ਇਸੇ ਲਈ ਚਲਾਈ ਤਾਂ ਕਿ ਸਾਨੂੰ ਯਕੀਨ ਹੋ ਜਾਏ ਕਿ ਗੁਰੂ ਕੌਣ ਸਨ ਜਿਨ੍ਹਾਂ ਦੇ ਰਾਹੀਂ ਅਕਾਲਪੁਰਖ ਰਾਹੀਂ ਧੁਰ ਕੀ ਬਾਣੀ ਹੁਣ ਗੁਰੂ ਗਰੰਥ ਸਾਹਿਬ

ਵਿਚ ਅੰਕਿਤ ਹੈ। ਗੁਰੂ ਅਤੇ ਪੰਥ ਦੇ ਇਤਿਹਾਸ ਦੀ ਇਹ ਬਹੁਤ ਹੀ ਬੁਨਿਆਦੀ ਸਚਾਈ ਹੈ ਜਿਸਨੂੰ ਅਸੀ ਸਮਝਣਾ ਹੈ।

ਸਾਨੂੰ ਪੂਰਨ ਵਿਸ਼ਵਾਸ ਕਰਨਾ ਚਾਹੀਦਾ ਹੈ ਕਿ "ਅਕਾਲ ਪੁਰਖ ਦੀ ਆਪਣੀ ਜੋਤ ਨੇ ਜਿਸ ਮਨੁਖਾ ਸਰੀਰ ਵਿਚ ਪਰਵੇਸ਼ ਕੀਤਾ ਉਸ ਦਾ ਨਾਮ ਗੁਰੂ ਨਾਨਕ ਸੀ" ਅਤੇ ਇਸੇ ਜੋਤ ਨੇ ਫਿਰ ਬਾਕੀ ਗੁਰੂਆਂ ਵਿਚ ਪਰਵੇਸ਼ ਕੀਤਾ।

ਇਸਾਈ ਮੱਤ ਅਨੁਸਾਰ "ਈਸਾ -ਯਸੂ ਮਸੀਹ" ਰਬ ਦਾ ਇਕੋ ਬੇਟਾ (ਛਰਅ ਗੀ ਭਰਦ) ਸੀ। ਅਤੇ ਮੁਸਲਮਾਨ ਹਜ਼ਰਤ ਮੁਹਮੂਦ ਸਾਹਿਬ ਨੂੰ ਅਲਾਹ (ਅਕਾਲ ਪੁਰਖ) ਦਾ ਅਖੀਰਲਾ ਪੈਗੰਬਰ (ਸੁਨੇਹੇ ਲਿਆਣ ਵਾਲਾ) ਮੰਨਦੇ ਹਨ। **ਅਕਾਲ ਪੁਰਖ ਦੀ ਆਪਣੀ ਜੋਤ ਸਾਰੀ ਦੁਨੀਆਂ ਨੂ ਸਿੱਧੇ ਰਸਤੇ ਲਿਆਣ ਲਈ ਕੇਵਲ ਗੁਰੂ ਨਾਨਕ ਦੇ ਰੂਪ ਵਿਚ ਆਈ।**

**ਪੰਥ ਦੀ ਸਿਰਜਣਾ ਬਾਰੇ ਦੋ ਇਤਿਹਾਸਕ ਤਥ:**

1) **"ਮਾਰਿਆ ਸਿੱਕਾ ਜਗਤ ਵਿਚ ਨਾਨਕ ਨਿਰਮਲ ਪੰਥ ਚਲਾਇਆ।"** ਨਾਨਕ ਨੇ ਸੱਚਾ ਅਤੇ ਸੁਚਾ ਪੰਥ ਚਲਾ ਦਿੱਤਾ। ਭਾਈ ਗੁਰਦਾਸ (ਵਾਰ ਪਹਿਲੀ ਪੌੜੀ 45)

2) ਇਸ ਵਿਚ ਕੋਈ ਸ਼ਕ ਨਹੀਂ ਕਿ ਗੁਰੂ ਨਾਨਕ ਸਾਹਿਬ ਨੇ ਸਾਰੇ ਆਤਮਕ ਅਤੇ ਅਧਿਆਤਮਕ ਵਿਚਾਰ ਆਪਣੀ ਬਾਣੀ ਵਿਚ ਦੇ ਦਿੱਤੇ ਸਨ। ਉਨ੍ਹਾਂ ਵਿਚਾਰਾਂ ਨਾਲ ਮੇਲ ਖਾਂਦੀ ਭਗਤਾਂ ਦੀ ਬਾਣੀ ਵੀ ਉਨ੍ਹਾਂ ਕੱਠੀ ਕਰਕੇ ਆਪਣੀ ਬਾਣੀ ਦੇ ਨਾਲ ਅੰਕਿਤ ਕੀਤੀ ਸੀ। ਅਤੇ ਇਹ ਸਾਰਾ ਬਾਣੀ ਦਾ ਸਗ੍ਰਹਿ

ਗੁਰੂ ਅੰਗਦ ਸਾਹਿਬ ਨੂੰ ਸੌਂਪ ਦਿਤਾ ਸੀ।"ਮਹਿਮਾਂ ਪਰਕਾਸ਼" ਦੇ ਲਿਖਾਰੀ ਸਰੂਪ ਦਾਸ ਭੱਲਾ ਜ਼ਿਲਦ 2 ਪੰਨਾ 57 ਵਿਚ ਲਿਖਦੇ ਹਨ ਕਿ ਗੁਰੂ ਅੰਗਦ ਸਾਹਿਬ ਨੇ ਗੁਰੂ ਅਮਰ ਦਾਸ ਜੀ ਨੂੰ ਗੁਰਿਆਈ ਦੇਣ ਵੇਲੇ ਇਹ ਕਿਹਾ:

"ਜੋ ਗੁਰੂ ਬਾਬੇ ਜੀ ਹਮ ਸੋ ਕਹੀ
ਸੋ ਹਮਰੇ ਚਿਤ ਮੋ ਦ੍ਰਿੜ ਰਹੀ
ਵਹੀ ਬਚਨ ਤੁਮ ਸੇ ਅਬ ਭਾਖੋ
ਧਰ ਗੁਰਮੁਖ ਪੰਥ ਨੀਵ ਸਚ ਰਾਖੋ।"

(ਗੁਰੂ ਨਾਨਕ ਸਾਹਿਬ ਨੇ ਜੋ ਮੈਨੂੰ ਕਿਹਾ ਉਹ ਮੇਰੇ ਦਿਲ ਵਿਚ ਬੈਠ ਗਈ ਉਹੀ ਵਿਚਾਰ ਅਸੀਂ ਤੁਹਾਨੂੰ ਦਸ ਰਹੇ ਹਾਂ ਕਿ ਗੁਰਮੁਖ ਪੰਥ ਦੀ ਸੱਚੀ ਨੀਵ ਰਖੋ।)

ਗੁਰੂ ਨਾਨਕ ਸਾਹਿਬ ਜੇ ਚਾਹੁੰਦੇ ਤਾਂ ਕਰਤਾਰਪੁਰ ਵਿਚ ਹੀ ਆਪਣੀ ਬਾਣੀ ਦੇ ਭੰਡਾਰ ਨੂੰ ਪੋਥੀ ਦੀ ਸ਼ਕਲ ਦੇ ਕੇ ਪ੍ਰਚਲਤ ਕਰ ਸਕਦੇ ਸਨ ਪਰ ਉਨ੍ਹਾਂ ਇਹ ਨਹੀਂ ਕੀਤਾ। ਉਨ੍ਹਾਂ ਨੂੰ ਅਕਾਲਪੁਰਖ ਵਲੋਂ ਕੋਈ ਹੋਰ ਪਰੋਗਰਾਮ ਮਿਲਿਆ ਸੀ ਜਿਸਨੇ ਵਕਤ ਨਾਲ ਸਪਸ਼ਟ ਹੋਣਾ ਸੀ।

ਗੁਰੂ ਅੰਗਦ ਦੇਵ ਜੀ ਨੇ ਸਿੱਖਾਂ ਨੂੰ ਗੁਰਬਾਣੀ ਲਿਖਣੀ ਸਿਖਾਈ ਅਤੇ ਗੁਰਬਾਣੀ ਦੇ ਗੁਟਕਿਆਂ ਦੇ ਨਾਲ ਸਿੱਖੀ ਦੇ ਹੋਰ ਕੇਂਦਰ ਸਥਾਪਤ ਕੀਤੇ । ਉਨ੍ਹਾਂ ਸਿੱਖਾਂ ਨੂੰ ਜਿਸਮਾਨੀ ਤੌਰ ਤੇ ਤਾਕਤਵਰ ਹੋਣ ਲਈ ਅਖਾੜੇ ਵੀ ਬਣਾਏ । ਗੁਰੂ ਅਮਰਦਾਸ ਜੀ ਨੇ ਵਰਨ ਆਸ਼ਰਮ ਦੇ ਨਾਲ ਨਾਲ ਊਚ ਨੀਚ ਨੂੰ ਖਤਮ ਕਰਨ ਹਿਤ ਇਹ ਐਲਾਨ ਕਰ ਦਿਤਾ

ਕਿ ਉਨ੍ਹਾਂ ਦੇ ਦਰਸ਼ਨ ਕਰਨ ਦੇ ਚਾਹਿਤ ਨੂੰ ਪਹਿਲਾਂ ਸਾਂਝੀ ਪੰਗਤ ਵਿਚ ਬੈਠ ਕੇ ਲੰਗਰ ਛਕਣਾ ਪਏਗਾ ਅਤੇ ਅਕਬਰ ਬਾਦਸ਼ਾਹ ਨੂੰ ਵੀ ਇਹ ਕਰਨਾ ਪਿਆ ।

*ਸੰਗਤ ਅਤੇ ਪੰਗਤ* ਦੀ ਕਮਾਲ ਦੀ ਵਿਉਂਤ ਬੰਦੀ ਸੀ, ਜਿਸ ਰਾਹੀਂ ਇਹ ਨਵਾਂ ਧਰਮ ਅਤੇ ਪੰਥ ਉਸਰਨਾਂ ਸ਼ੁਰੂ ਹੋਇਆ । ਅਪਣੀ ਰਚੀ ਹੋਈ ਬਾਣੀ ਦੇ ਸੰਗਤ ਰੂਪ ਵਿਚ ਕੀਰਤਨ ਰਾਹੀਂ ਉਨ੍ਹਾਂ ਦਾ ਬਹੁ ਨੁਕਤੀ ਪ੍ਰੋਗਰਾਮ ਸੀ :

1. ਅਕਾਲ ਪੁਰਖ ਦੀ ਉਸਤੱਤੀ ਰਾਹੀਂ, ਜਨਤਾ ਨੂੰ ਅਕਾਲ ਪੁਰਖ ਨਾਲ ਸਿੱਧਾ ਜੋੜਨਾ ।
2. ਅਪਣੇ ਨਿੱਜੀ ਸੁਧਾਰ ਲਈ ਅਕਾਲ ਪੁਰਖ ਅੱਗੇ ਅਰਦਾਸਾਂ ਕਰਨੀਆਂ ।
3. ਅਕਾਲ ਪੁਰਖ ਵਲੋਂ ਸਰਿਸ਼ਟੀ ਦੀ ਰਚਨਾ ਬਾਰੇ ਅਤੇ ਹੋਰ ਵਿਗਿਆਨਕ ਸਚਾਈਆਂ ਦਾ ਗਿਆਨ ਦੇਣਾਂ ਅਤੇ ਇਸਤਰਾਂ ਮਿਥਿਆਸ ਨਾਲੋਂ ਤੋੜਨਾ ।
4. ਕੀਰਤਨ ਰਾਹੀਂ ਜਨਤਾ ਨੂੰ ਸਮਾਜਕ ਬੁਰਿਆਈਆਂ ਅਤੇ ਸਦਾਚਾਰਕ ਗਿਰਾਵਟ ਬਾਰੇ ਜਾਣਕਾਰੀ ਦੇਣੀ :

"ਮੇਰੀ ਮੇਰੀ ਕਰਤੇ ਜਨਮ ਗਇਓ" ... (ਪੰ.479)
"ਹਮ ਨਹੀਂ ਚੰਗੇ ਬੁਰਾ ਨਹੀਂ ਕੋਇ" ... (ਪੰ.728)

ਗੁਰਬਾਣੀ ਦੀ ਰਚਨਾ ਪੰਜਾਬੀ, ਸੰਤ ਭਾਸ਼ਾ ਅਤੇ "ਗੁਰਮੁਖੀ" ਲਿਪੀ ਰਾਹੀਂ ਕਰਕੇ ਸਿੱਖਾਂ ਨੂੰ ਬ੍ਰਾਹਮਣਾਂ ਅਤੇ ਸੰਸਕ੍ਰਿਤ, ਮੁਸਲਮਾਨਾਂ ਅਤੇ ਅਰਬੀ ਫਾਰਸੀ ਤੋਂ ਵਖਰਾ ਕਰਕੇ ਇਕ ਨਵੇਂ ਸੁੰਤਤਰ ਸਮਾਜ, ਕੌਮ ਅਤੇ

ਰਾਸ਼ਟਰ ਦੀ ਉਸਾਰੀ ਅਰੰਭੀ।

ਪੰਗਤ ਵੀ ਗੁਰੂ ਸਾਹਿਬ ਦੀ ਸੋਚ ਦਾ ਕਮਾਲ ਸੀ। ਲੰਗਰ ਵਿਚ ਮੋਢੇ ਨਾਲ ਮੋਢਾ ਜੋੜ ਕੇ ਸਾਰੀਆਂ ਜਾਤਾਂ ਦੇ ਲੋਕਾਂ ਅਤੇ ਸਾਰੇ ਧਰਮਾਂ ਦੇ ਲੋਕਾਂ ਦਾ ਲੰਗਰ ਛਕਣਾ, ਵਰਨ ਆਸ਼ਰਮ ਅਤੇ ਛੂਤ ਛਾਤ ਦੇ ਖਿਲਾਫ ਪਰਚਾਰ ਤਾਂ ਸਿਰਫ ਇਕ ਪੱਖ ਸੀ ਜਿਸ ਬਾਬਤ ਸਾਰੇ ਲਿਖਾਰੀ ਜ਼ੋਰ ਪਾਂਦੇ ਹਨ। ਲੰਗਰ ਅਤੇ ਪੰਗਤ ਦੇ ਅਤਿ ਜ਼ਰੂਰੀ ਪੱਖ ਹੋਰ ਵੀ ਸਨ :

1. ਸਮਾਜ ਵਿਚੋਂ ਅਮੀਰ, ਗਰੀਬ ਦਾ ਦਰਜਾ ਮਿਟਾਣਾਂ। ਅਕਬਰ ਬਾਦਸ਼ਾਹ ਦਾ ਵੀ ਪੰਗਤ ਵਿਚ ਬੈਠ ਕੇ ਲੰਗਰ ਦਾ ਛਕਣਾ।

2. ਲੰਗਰ ਕੇਵਲ ਸਿੱਖਾਂ ਵਲੋਂ ਦਿਤੀਆਂ ਭੇਟਾ ਨਾਲ ਚਲਾਣਾ। ਅਕਬਰ ਬਾਦਸ਼ਾਹ ਕੋਲੋਂ ਲੰਗਰ ਲਈ ਜਗੀਰ ਨਾ ਲੈਣੀ ਇਸ ਦਾ ਸੰਕੇਤ ਹੈ।

3. ਸਿੱਖਾਂ ਦਾ ਆਪਣੀ ਕਿਰਤ ਕਮਾਈ ਵਿਚੋਂ ਲੰਗਰ ਵਿਚ ਵੱਧ ਚੜ੍ਹ ਕੇ ਹਿਸਾ ਪਾਣਾ ਅਤੇ ਇਸਤਰ੍ਹਾਂ ਸਿੱਖਾਂ ਨੇ ਆਪਣੇ ਨਿਜੀ ਅਤੇ ਟੱਬਰੀ ਸੁਆਰਥ ਤੋਂ ਉਪਰ ਉਠਣਾਂ।

4. ਲੰਗਰ ਰਾਹੀਂ ਸਿੱਖੀ ਦਾ ਪਰਚਾਰ। ਬਗੈਰ ਰੋਕ ਟੋਕ ਹਰ ਕੋਈ ਲੰਗਰ ਛਕ ਸਕਦਾ ਸੀ।

5. ਸੰਗਤ ਦੇ ਸਿੱਖਾਂ ਦਾ ਇਕੱਠੇ ਲੰਗਰ ਛਕਣ ਨਾਲ ਆਪਸੀ ਸਾਂਝ ਵਧਣੀ।

6. ਲੰਗਰ ਵਿਚ ਆਈ ਵਾਧੂ ਮਾਇਆ ਰਾਹੀਂ ਲੋੜਵੰਦਾਂ ਦੀ ਸਹਾਇਤਾ ਅਤੇ ਪੰਥ ਦੇ ਸਥਾਨਾਂ ਦੀਆਂ ਉਸਾਰੀਆਂ

ਕਰਨਾ ।

ਗੁਰੂ ਅਮਰਦਾਸ ਜੀ ਨੇ ਸਿੱਖੀ ਦੇ 22 ਵੱਡੇ ਕੇਂਦਰ (ਮੰਜੀਆਂ) ਸਥਾਪਤ ਕੀਤੀਆਂ ਅਤੇ ਸਿੱਖਾਂ ਨੂੰ ਆਪਣਾ ਪਹਿਲਾ ਤੀਰਥ ਗੋਇੰਦਵਾਲ ਵਿਚ 84 ਪੌੜੀਆਂ ਵਾਲੀ ਬਾਉਲੀ ਉਸਾਰੀ । ਇਥੇ ਵੀ ਬਾਣੀ ਦੀ ਮਹੱਤਤਾ ਦੱਸੀ ਨਾ ਕੇ ਇਸ਼ਨਾਨ ਦੀ । ਗੁਰੂ ਨਾਨਕ ਦੇਵ ਅਤੇ ਗੁਰੂ ਅੰਗਦ ਦੀ ਤਰ੍ਹਾਂ ਆਪਣੇ ਬੇਟਿਆਂ ਨੂੰ ਛਡਕੇ ਇਸ ਵਾਰੀ ਨਿਰੰਕਾਰੀ ਜੋਤ ਨੂੰ ਉਨ੍ਹਾਂ ਆਪਣੇ ਜਵਾਈ ਜੇਠੇ ਵਿਚ ਪਰਵੇਸ਼ ਕਰਕੇ ਗੁਰੂ ਨਾਨਕ ਦਾ ਤਖਤ ਰਾਮਦਾਸ ਨੂ ਸੌਂਪਿਆ । ਹਰਿ ਖੁਸ਼ੀ ਗਮੀ ਦੇ ਵੇਲੇ ਪੜ੍ਹਣ ਵਾਲੀ ਚੜ੍ਹਦੀ ਕਲਾ ਵਿਚ ਰਖਣ ਵਾਲੀ ਬਾਣੀ ਅੰਨਦ ਸਾਹਿਬ ਰਚੀ ।"ਪਰਦੇ", "ਸਤੀ" ਦੀਆਂ ਨਾਰੀ ਜਾਤੀ ਨੂੰ ਅਪਮਾਨਤ ਰਸਮਾਂ ਬੰਦ ਕੀਤੀਆਂ । ਗੁਰੂ ਅਮਰਦਾਸ ਜੀ ਨੇ ਸਿਖਾਂ ਨੂੰ ਬਾਬਾ ਸ੍ਰੀ ਚੰਦ ਵਲੋਂ ਚਲਾਏ ਉਦਾਸੀ ਮਤ ਤੋਂ ਦੂਰ ਰਹਿਣਾ ਪੱਕਾ ਕੀਤਾ ।

ਗੁਰੁ ਰਾਮਦਾਸ ਜੀ ਨੇ ਅੰਮ੍ਰਿਤਸਰ ਸ਼ਹਿਰ ਵਸਾਣਾ ਸ਼ੁਰੂ ਕੀਤਾ ਅਤੇ ਸਰੋਵਰ ਅਰੰਭਿਆ ਗੁਰੂ ਰਾਮਦਾਸ ਜੀ ਨੇ ਹਰ ਦੁਨੀਆਵੀ ਕੰਮ ਸ਼ੁਰੂ ਕਰਨ ਤੋਂ ਪਹਿਲਾਂ ਅਕਾਲਪੁਰਖ ਅੱਗੇ ਅਰਦਾਸ ਕਰਨੀ ਦ੍ਰਿੜ ਕਰਾਈ "ਕੀਤਾ ਲੋੜੀਐ ਕੰਮ ਸੁ ਹਰਿ ਪਹਿ ਆਖਿਐ ॥ ਕਾਰਜ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ"॥ (ਪੰਨਾ 91)। ਇਸ ਤਰ੍ਹਾਂ ਮਹੂਰਤ / ਸ਼ੁਭ ਵਕਤ ਅਤੇ ਦਿਨ ਦੀ ਪ੍ਰਚਲਤ ਪਰੰਪਰਾ ਨੂੰ ਸਿੱਖਾਂ ਵਿਚੋਂ ਬੰਦ ਕੀਤਾ।

ਲਾਵਾਂ ਦੇ ਇਕੋ ਸ਼ਬਦ ਰਾਹੀਂ ਜਿਥੇ ਜੀਵ ਇਸਤਰੀ ਦਾ ਵਾਹਿਗੁਰੂ ਪਤੀ ਨਾਲ ਮੇਲ ਦਰਸਾਇਆ ਹੈ ਉਥੇ ਹੀ ਇਸੇ ਸ਼ਬਦ ਰਾਹੀਂ ਇਸਤਰੀ ਪੁਰਸ਼ ਦੇ ਵਿਆਹ ਵਾਲੀ ਜਿੰਦਗੀ ਦੇ ਆਦਰਸ਼ਕ ਜੀਵਨ ਲਈ ਡਰ, ਪ੍ਰੇਮ ਵੈਰਾਗ ਅਤੇ ਸਹਿਜ ਦਾ ਮਾਰਗ ਦੱਸਿਆ ਹੈ। ਇਕ ਨਵੇਂ ਸ਼ਹਿਰ ਰਾਮਦਾਸ ਪੁਰ (ਅੰਮ੍ਰਿਤਸਰ) ਅਤੇ ਅੰਮ੍ਰਿਤ ਸਰੋਵਰ ਦੀ ਉਸਾਰੀ ਅਰੰਭੀ ਅਤੇ 7 ਸਾਲ ਦੀ ਗੁਰਆਈ ਵਿਚ ਸੱਭ ਤੋਂ ਵੱਧ ਰਾਗਾਂ ਵਿਚ, ਬਾਣੀ ਉਚਾਰੀ ਅਤੇ ਭੱਟਾਂ ਨੇ ਅੰਕਿਤ ਕੀਤਾ "ਤੂੰ ਸਤਿਗੁਰੁ ਚਹੁ ਜੁਗੀ ਆਪਿ ਆਪੇ ਪਰਮੇਸਰੁ" (1406)

ਗੁਰੂ ਅਰਜਨ ਦੇਵ ਜੀ ਦੀ ਗੁਰਿਆਈ ਵਿਚ ਸਿੱਖੀ ਵਿਚ ਬਹੁਤ ਪਰਿਵਰਤਨ ਹੋਏ ਅਤੇ ਮੁਹੰਮਦ ਲਤੀਫ ਦੇ ਸ਼ਬਦਾਂ ਵਿਚ ਹੁਣ ਗੁਰੂ ਕੇਵਲ ਧਾਰਮਿਕ ਆਗੂ ਹੀ ਨਹੀਂ ਸਨ, ਪੂਰੀ ਤਰ੍ਹਾਂ ਸੱਤਾਧਾਰੀ ਰਾਜ ਕਰਨ ਵਾਲੇ ਬਾਦਸ਼ਾਹ ਸਨ (ਹਿਸਟਰੀ ਆਫ ਪੰਜਾਬ ਪੰਨਾ 253)। ਸਿੱਖਾਂ ਵਾਸਤੇ ਗੁਰੂ ਜੀ ਸੱਚਾ ਪਾਤਸ਼ਾਹ ਸਨ ਅਤੇ ਸਿੱਖਾਂ ਨੂੰ ਯਕੀਨ ਹੋ ਗਿਆ ਕਿ ਜਿਥੇ ਹਿੰਦੂ ਅਤੇ ਮੁਸਲਮਾਨ ਦਿੱਲੀ ਦੇ ਬਾਦਸ਼ਾਹ ਦੇ ਗੁਲਾਮ ਹਨ ਉਹ ਆਪਣੇ ਸੱਚੇ ਪਾਤਸ਼ਾਹ ਅਧੀਨ ਪੂਰਨ ਤੌਰ ਤੇ ਆਜ਼ਾਦ ਹਨ। ਦਸਵੰਧ ਨੂੰ ਲਾਜ਼ਮੀ ਕਰਕੇ ਗੁਰੂ ਜੀ ਦੇ ਵਧਦੇ ਖਜ਼ਾਨੇ ਰਾਹੀਂ ਕਈ ਨਵੇਂ ਸ਼ਹਿਰ : ਤਰਨਤਾਰਨ, ਛੇਹਰਟਾ, ਸ੍ਰੀ ਹਰਗੋਬਿੰਦਪੁਰ, ਕਰਤਾਰਪੁਰ (ਜਲੰਧਰ) ਅਤੇ ਸਿੱਖੀ ਦੇ ਕੇਂਦਰ ਉਸਾਰੇ। ਸਿੱਖਾਂ ਨੂੰ ਉਤਸ਼ਾਹਿਤ ਕੀਤਾ ਕਿ ਉਹ ਹਰ ਕਿਸਮ ਦੇ ਵਪਾਰ ਅਤੇ ਦਸਤਕਾਰੀ ਸਿੱਖਣ। ਪਿਛਲੇ ਸੌ

ਸਾਲਾਂ ਦੇ ਮੁੱਖ ਤੌਰ ਤੇ ਕੀਰਤਨ ਅਤੇ ਲੰਗਰ ਦੇ ਪਰਚਾਰ ਰਾਹੀਂ ਹੀ ਸਿੱਖਾਂ ਵਿਚ ਇਤਨੀ ਦਲੇਰੀ ਅਤੇ ਸਾਹਸ ਆ ਗਿਆ ਸੀ ਕਿ *ਜਦ ਗੁਰੂ ਅਰਜਨ ਦੇਵ ਜੀ ਨੇ ਉਨ੍ਹਾਂ ਨੂੰ 2000 ਮੀਲ ਦੂਰੋਂ ਮੱਧ ਏਸ਼ੀਆ ਤੋਂ ਘੋੜੇ ਲਿਆਕੇ ਇਕ ਬਹੁਤ ਲਾਭਦਾਇਕ ਵਪਾਰ ਕਰਨ ਲਈ ਕਿਹਾ ਤਾਂ ਸੈਂਕੜੇ ਸਿੱਖ ਅੰਮ੍ਰਿਤਸਰ ਤੋਂ ਪੱਛਮ ਵੱਲ ਪੂਰੇ ਮੁਸਲਮਾਨੀ ਮੁਲਕਾਂ ਵਿਚੋਂ ਲੰਘਦੇ ਹੋਏ ਤੁਰ ਪਏ।* ਇਸੀ ਕਾਰਨ ਜਦ ਮੁਸਲਮਾਨ ਸੈਲਾਨੀ ਅਤੇ ਇਤਿਹਾਸਕਾਰ,ਮੋਹਸਨ ਫਾਨੀ ਗੁਰੂ ਹਰਿਗੋਬਿੰਦ ਸਿੰਘ ਜੀ ਦੇ ਵੇਲੇ ਪੰਜਾਬ ਆਇਆ ਤਾਂ ਉਸਨੇ ਆਪਣੀ ਕਿਤਾਬ ਵਿਚ ਨਾਨਕ ਪੰਥੀਆਂ ਬਾਰੇ ਇਹ ਲਿਖਿਆ ਕਿ **"ਗੁਰੂ ਅਰਜਨ ਮਲ ਦੇ ਵਕਤ ਸਿੱਖੀ ਇਤਨੀ ਫੈਲੀ ਕਿ ਦੁਨੀਆਂ ਦਾ ਕੋਈ ਸ਼ਹਿਰ ਨਹੀਂ ਜਿਥੇ ਥੋੜੇ-ਬਹੁਤ ਸਿੱਖ ਨ ਹੋਣ"।** ਉਸ ਨੂੰ ਬਗਦਾਦ, ਤੈਹਰਾਨ, ਈਰਾਨ ਦੇ ਹੋਰ ਸ਼ਹਿਰ, ਕੰਧਾਰ, ਕਾਬਲ ਅਤੇ ਪੇਸ਼ਾਵਰ ਵਿਚ ਸਿੱਖਾਂ ਦੇ ਜੁਟ ਮਿਲੇ ਹੋਣੇ ਹਨ ਜਿਹੜੇ ਘੋੜੇ ਅਤੇ ਹੋਰ ਵਪਾਰ ਹਿਤ ਆ ਜਾ ਰਹੇ ਸਨ। ਇਹ ਤਾਂ ਹੀ ਹੋ ਸਕਿਆ ਸੀ ਕਿ ਸਿੱਖਾ ਨੂੰ ਵਿਸ਼ਵਾਸ਼ ਹੋ ਗਿਆ ਸੀ ਕਿ **ਆਪਣੇ ਸੱਚੇ ਪਾਤਸ਼ਾਹ ਅਧੀਨ ਉਹ ਸੰਸਾਰ ਦੇ ਮਾਲਿਕ ਹਨ।** ਡਾ. ਹਰੀ ਰਾਮ ਗੁਪਤਾ ਦੇ ਸ਼ਬਦਾਂ ਵਿਚ **"ਸਿੱਖ ਕੌਮ ਨੇ ਮੁਗਲ ਸਟੇਟ ਅੰਦਰ ਅਪਣੀ ਸਟੇਟ ਕਾਇਮ ਕਰਕੇ ਅਪਣੀ ਸਿਆਸੀ ਉਨਤੀ ਦਾ ਰਸਤਾ ਤਿਆਰ ਕੀਤਾ"** (ਹਿਸਟਰੀ ਔਫ ਸਿੱਖਜ਼ ਭਾਗ 1 ਪੰਨਾ 134)। ਵੀਹਵੀਂ ਸਦੀ ਦਾ ਮਸ਼ਹੂਰ

ਇਤਿਹਾਸਕਾਰ ਟਾਇਨਬੀ ਵੀ ਸਿੱਖ ਧਰਮ ਅਤੇ ਕੌਮ ਦੇ ਇਤਨੀ ਜਲਦੀ ਵਿਕਾਸ ਦਾ ਕਾਰਨ ਇਹੋ ਲਿਖਦਾ ਹੈ ਕਿ "ਗੁਰੂ ਹਰਿ ਗੋਬਿੰਦ ਸਾਹਿਬ ਤੋਂ ਪਹਿਲੇ ਗੁਰੂਆਂ ਨੇ ਇਸ ਉਭਰਦੀ ਹੋਈ ਕੌਮ ਨੂੰ ਇਕ ਆਰੰਭਕ ਕੌਮ ਤੋਂ ਇਕ ਆਰੰਭਕ ਸਟੇਟ ਵਿਚ ਬਦਲ ਦਿਤਾ" (ਟਾਇਨਬੀ ਭਾਗ 5 ਪੰਨਾ 665)। ਅਕਾਲ ਪੁਰਖ ਦੀ ਜੋਤਿ ਅਪਣੇ ਮਿਥੇ ਪ੍ਰੋਗਰਾਮ ਅਨੁਸਾਰ ਪੰਥ ਦੀ ਨਿਰੰਤਰ ਸਿਰਜਣਾ ਕਰਦੀ ਆ ਰਹੀ ਸੀ। ਸਾਰੀਆਂ ਔਕੜਾਂ ਅਤੇ ਚੁਣੌਤੀਆਂ ਦਾ ਮੁਕਾਬਲਾ ਕਰਦੇ ਹੋਏ ਗੁਰੂ ਸਾਹਿਬ ਸਾਨੂੰ ਸਮਝਾਂਦੇ ਆ ਰਹੇ ਸਨ ਕਿ ਔਕੜਾਂ ਨੂੰ ਕਿਸ ਤਰ੍ਹਾਂ ਨਜਿਠਣਾ ਹੈ ਅਤੇ ਪ੍ਰਗਤੀ ਕਰਨੀ ਹੈ। ਸਿੱਖਾਂ ਦੀ ਮਾਨਸਿਕ ਅਵਸਥਾ ਬਾਰੇ ਭਾਈ ਗੁਰਦਾਸ ਜੀ ਆਪਣੀ ਗਿਆਰਵੀਂ ਵਾਰ ਦੀ ਤੀਸਰੀ ਪੌੜੀ ਵਿਚ ਇਸ ਤਰ੍ਹਾਂ ਵਰਨਣ ਕਰਦੇ ਹਨ:

"ਸਤਿਗੁਰ ਪੁਰਖ ਦਿਆਲ ਹੋਇ ਵਾਹਿਗੁਰੂ ਸਚੁ ਮੰਤ੍ਰ ਸੁਣਾਯਾ। . . . .

ਕਾਮ ਕਰੋਧ ਵਿਰੋਧ ਹਰ ਲੋਭ ਮੋਹ ਅਹੰਕਾਰ ਤਜਾਯਾ।

ਸਤ ਸੰਤੋਖ ਦਇਆ ਧਰਮ ਨਾਮ ਦਾਨ ਇਸ਼ਨਾਨ ਦ੍ਰਿੜਾਯਾ"। (ਸਤਿਗੁਰਾਂ ਨੇ ਦਿਆਲ ਹੋ ਕੇ ਸਿੱਖਾਂ ਨੂੰ ਵਾਹਿਗੁਰੂ ਦਾ ਸੱਚਾ ਮੰਤਰ ਸੁਣਾਇਆ। ਇਸੀ ਨਾਲ ਗੁਰਮੁਖਾਂ ਵਿਚੋਂ ਕਾਮ, ਕਰੋਧ, ਆਪਸੀ ਵਿਰੋਧ, ਲੋਭ, ਮੋਹ, ਹੰਕਾਰ ਛੁਡਾ ਦਿਤਾ ਅਤੇ ਗੁਰਸਿੱਖਾਂ ਨੇ ਸਤ ਸੰਤੋਖ, ਦਇਆ, ਧਰਮ ਅਤੇ ਨਾਮ ਦਾਨ, ਇਸ਼ਨਾਨ ਆਪਣੇ

ਮਨਾ ਵਿਚ ਦ੍ਰਿੜ ਕੀਤਾ।)

ਗੁਰੂ ਅਰਜਨ ਦੇਵ ਜੀ ਨੇ ਦਰਬਾਰ ਸਾਹਿਬ ਦੀ ਸਿਰਜਨਾ ਕਰਕੇ ਉਸ ਵਿਚ ਪੋਥੀ ਸਾਹਿਬ ਦਾ ਪ੍ਰਕਾਸ਼ ਕਰਕੇ ਦਸਿਆ ਕਿ "ਬਾਣੀ ਗੁਰੂ, ਗੁਰੂ ਹੈ ਬਾਣੀ" (982) ਅਤੇ "ਪੋਥੀ ਪਰਮੇਸ਼ਰ ਕਾ ਥਾਨ" (1226) । ਮੁਸਲਮਾਨਾਂ ਦੀ ਈਰਖਾ ਅਤੇ ਕਟੱੜਪੁਣੇ ਕਾਰਨ ਜਹਾਂਗੀਰ ਨੇ ਗਰੂ ਅਜਰਨ ਦੇਵ ਜੀ ਨੂੰ ਤਸੀਹੇ ਦੇ ਕੇ ਮਾਰਨ ਦਾ ਹੁਕਮ ਦੇ ਦਿੱਤਾ ਤਾਂ ਕੇ ਉਸ ਅਨੁਸਾਰ ਇਸ "ਝੂਠ ਦੀ ਦੁਕਾਨ" ਨੂੰ ਬੰਦ ਕੀਤਾ ਜਾ ਸਕੇ । ਗੁਰੁ ਅਰਜਨ ਦੇਵ ਜੀ ਨੇ ਸ਼ਹੀਦੀ ਸਮੇਂ ਸੁਨੇਹਾ ਭੇ ਜਿਆ ਕਿ 11 ਸਾਲਾਂ ਦੇ ਹਰਿਗੋਬਿੰਦ ਜੀ ਛੇਵੇਂ ਨਾਨਕ ਹਨ ਅਤੇ ਉਹ ਹਥਿਆਰਬੰਦ ਹੋ ਕੇ ਤਖ਼ਤ ਤੇ ਬੈਠਣ ਅਤੇ ਵੱਡੀ ਤੋਂ ਵੱਡੀ ਫੌਜ ਰਖਣ ।

ਅਕਾਲ ਤਖ਼ਤ ਦਾ ਨਿਸ਼ਾਨ (1606)



**ਗੁਰੂ ਹਰਿਗੋਬਿੰਦ ਜੀ** ਨੇ ਬਾਬਾ ਬੁਢਾ ਜੀ ਅਤੇ ਭਾਈ ਗੁਰਦਾਸ ਨਾਲ ਰਲ ਕੇ ਤਿਨਾਂ ਦਿਨਾਂ ਵਿਚ 9 ਫੁੱਟ ਉੱਚਾ ਤਖ਼ਤ ਉਸਾਰ ਕੇ ਉਸ ਉਪਰ ਸ਼ਾਹੀ-ਠਾਠ ਨਾਲ ਦੋ ਤਲਵਾਰਾਂ ਪਾ ਕੇ ਗੁਰਆਈ ਸੰਭਾਲੀ (1606) ਕਿ ਸਭ ਨੂੰ ਪ੍ਰਤੱਖ ਹੋ ਜਾਏ ਕਿ ਉਨ੍ਹਾਂ ਨੇ ਜਿਥੇ ਸੰਸਾਰ ਦੀ ਅਧਿਆਤਮਕ ਅਗਵਾਈ ਕਰਨੀ ਹੈ ਉਹ ਹੁਣ ਅਕਾਲ ਦੇ ਤਖ਼ਤ ਦੇ ਮਾਲਿਕ ਹਨ । ਅਕਾਲ ਤਖ਼ਤ ਦੇ ਨਿਸ਼ਾਨ ਵਾਲਾ ਇਕ ਹੋਰ ਨਿਸ਼ਾਨ ਸਾਹਿਬ ਪਹਿਲੇ ਨਿਸ਼ਾਨ ਸਾਹਿਬ ਦੇ ਕੋਲ ਖੜਾ ਦਿਤਾ । ਗੁਰੂ ਹਰਗੋਬਿੰਦ ਜੀ ਨੇ 2200 ਦੀ ਫੌਜ

ਵਿਚ 300 ਘੋੜਸਵਾਰ ਅਤੇ 60 ਬੰਦੂਕਾਂ ਵਾਲੇ ਸਨ ਤਿਆਰ ਕੀਤੀ । ਇਹ ਅਨੁਮਾਨ ਗਲਤ ਨਹੀਂ ਕਿ ਇਹ ਕੇਸ਼ਧਾਰੀ, ਵਖ ਵਖ ਰੰਗਾਂ ਦੀਆਂ ਪੁਸ਼ਾਂਕਾਂ ਪਾਈ ਪਲਟਨਾਂ ਦੀ ਫੌਜ ਸੀ । ਗੁਰੂ ਹਰਗੋਬਿੰਦ ਤੋਂ ਬਾਦ ਸਾਰੇ ਗੁਰੂਆਂ ਨੇ ਫੌਜ ਰੱਖੀ । 1699 ਤੋਂ ਪਹਿਲਾਂ ਗੁਰੂ ਗੋਬਿੰਦ ਰਾਏ ਨੇ ਸਾਰੀਆਂ ਲੜਾਈਆਂ ਆਪਣੀ ਫੌਜ ਰਾਹੀਂ ਹੀ ਜਿਤੀਆਂ ਜਿਸ ਵਿਚ ਪਠਾਣ ਵੀ ਤਨਖਾਹਦਾਰ ਫੌਜੀ ਰਹੇ । 1606-1699 ਤਕ ਸਿੱਖਾਂ ਦੀਆਂ ਦੋ ਸ਼੍ਰੇਣੀਆਂ ਸਨ । ਇਕ ਫੌਜੀ ਸਿੱਖ ਅਤੇ ਇਕ ਆਮ ਸਿੱਖ । ਜਹਾਂਗੀਰ ਨੂੰ ਜਦੋਂ ਖਬਰਾਂ ਪਹੁੰਚੀਆ ਕਿ ਹੁਣ "ਦੁਕਾਨ" ਨੇ ਤਖਤ ਦੀ ਸ਼ਕਲ ਲੈ ਲਈ ਹੈ ਅਤੇ ਗੁਰੂ ਨੇ ਫੌਜ ਰੱਖ ਲਈ ਹੈ ਤਾਂ ਆਪਣੀ ਫੌਜ ਰਾਹੀਂ ਬੁਲਾਵਾ ਭੇਜਿਆ । ਗੁਰੂ ਜੀ ਆਪਣੀ ਫੌਜ ਦੇ ਨਾਲ, ਸ਼ਾਹੀ ਛਤਰ ਹੇਠਾਂ ਚੌਰ ਕਰਵਾਂਦੇ ਉਸ ਕੋਲ ਪਹੁੰਚੇ ਤਾਂ ਜਹਾਂਗੀਰ ਹੈਰਾਨ ਹੋ ਗਿਆ ਗੁਰੂ ਜੀ ਨੇ ਕਿਹਾ ਕਿ "ਜਹਾਂਗੀਰ ਜਦ ਤੋਂ ਦੁਨੀਆਂ ਬਣੀ ਹੈ ਤੇਰੇ ਰਾਜ ਜਿਤਨਾ ਵੱਡਾ ਰਾਜ ਕਿਸੇ ਦਾ ਨਹੀਂ ਹੋਇਆ ਪਰ ਤੇਰੇ ਰਾਜ ਦੀ ਕਿਸੇ ਜ਼ਮੀਨ ਤੇ ਅਸੀ ਆਪਣਾ ਕਬਜ਼ਾ ਨਹੀਂ ਕੀਤਾ । ਤੇਰਾ ਰਾਜ ਤਾ ਤੇਰੇ ਰਾਜ ਦੀਆਂ ਹੱਦਾ ਅੰਦਰ ਹੀ ਚਲਦਾ ਹੈ, ਪਰ ਜਿਸ ਅੱਲਾਹ (ਅਕਾਲਪੁਰਖ) ਦੇ ਤਖ਼ਤ ਦੇ ਅਸੀਂ ਮਾਲਕ ਹਾਂ ਉਸ ਦਾ ਰਾਜ ਸਾਰੇ ਸੰਸਾਰ ਤੇ ਹੈ ਅਤੇ ਹਰ ਇਨਸਾਨ ਨੂੰ ਰਾਹਤ ਦੇਣੀਂ ਸਾਡਾ ਫਰਜ਼ ਹੈ"। ਜਹਾਂਗੀਰ ਨੂੰ ਸਮਝ ਨਾ ਆਈ ਅਤੇ ਉਸਨੇ ਗੁਰੂ ਜੀ ਨੂੰ ਗਵਾਲੀਅਰ ਦੇ ਕਿਲੇ ਵਿਚ ਬੰਦ ਕਰਨ ਦਾ ਹੁਕਮ ਦਿੱਤਾ ।

ਗੁਰੂ ਜੀ ਨੇ ਸਿੱਖਾਂ ਨੂੰ ਕਿਹਾ ਕਿ ਗੁਰੂ ਨਾਨਕ ਦਾ ਪ੍ਰੋਗ੍ਰਾਮ ਚਲੇ ਗਾ ਅਤੇ ਉਹ ਕੀਰਤਨ ਅਤੇ ਲੰਗਰ ਦਾ ਪਰਵਾਹ ਜਾਰੀ ਰੱਖਣ । ਪੰਜਾਬ ਦੇ ਮੁਸਲਮਾਨਾਂ ਨੂੰ ਤਾਂ ਡਰ ਸੀ ਕਿ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਉਪਰੰਤ ਗੁੱਸੇ ਵਿਚ ਆਏ ਸਿੱਖ ਉਨ੍ਹਾਂ ਨੂੰ ਹੀ ਮਾਰਨ ਨਾ ਲੱਗ ਜਾਣ ਪਰ ਹੁਣ ਸੰਗਤਾਂ ਦੇ ਕਾਫਲੇ ਫੌਜ ਸਮੇਤ ਸ਼ਬਦ ਪੜ੍ਹਦੇ, ਕੀਰਤਨ ਕਰਦੇ, ਲੰਗਰ ਛਕਦੇ ਛਕਾਂਦੇ ਅੰਮ੍ਰਿਤਸਰ ਤੋਂ 800 ਕਿਲੋਮੀਟਰ ਦੂਰ ਗਵਾਲੀਅਰ ਵਲ ਤੁਰ ਪਏ । ਇਸ ਪ੍ਰੋਗ੍ਰਾਮ ਨਾਲ ਸਿੱਖੀ ਦਾ ਬਹੁਤ ਪ੍ਰਚਾਰ ਹੋ ਗਿਆ । ਜਹਾਂਗੀਰ ਜਿਸਨੇ ਮਸ਼ਹੂਰ ਕੀਤਾ ਸੀ ਕਿ ਉਸ ਜਿਹਾ ਇਨਸਾਫ ਪਸੰਦ ਬਾਦਸ਼ਾਹ ਕਦੀ ਨਹੀਂ ਆਇਆ ਉਸ ਨੇ ਗੁਰੂ ਜੀ ਨੂੰ ਸਾਰੇ ਸਿਆਸੀ ਕੈਦੀਆਂ ਸਮੇਤ ਆਜ਼ਾਦ ਕਰ ਦਿੱਤਾ । ਦੀਵਾਲੀ ਵਾਲੇ ਦਿਨ ਗੁਰੂ ਜੀ ਆਪਣੀ ਫੌਜ ਅਤੇ ਹਜ਼ਾਰਾਂ ਸਿੱਖਾਂ ਨਾਲ ਅੰਮ੍ਰਿਤਸਰ ਪਹੁੰਚੇ ਤਾਂ ਸਿੱਖਾਂ ਨੂੰ ਪੂਰਾ ਯਕੀਨ ਹੋ ਗਿਆ ਕਿ ਉਹ ਅਕਾਲ ਤਖਤ ਅਧੀਨ ਸਾਰੇ ਸੰਸਾਰ ਦੇ ਮਾਲਿਕ ਹਨ । ਇਹ ਇਤਿਹਾਸਕ ਸਚਾਈ ਹੈ ਕਿ ਗੁਰੂ ਹਰਿਗੋਬਿੰਦ ਜੀ ਨੇ ਸ੍ਰੀ ਹਰਿਗੋਬਿੰਦਪੁਰ ਵਿਚ ਮੁਸਲਮਾਨਾਂ ਲਈ ਮਸੀਤ ਬਣਵਾਈ। ਜਹਾਂਗੀਰ ਤੋਂ ਬਾਦ ਦਿੱਲੀ ਦੇ ਤਖਤ ਤੇ ਸ਼ਾਹਜਹਾਨ ਬੈਠਾ । ਅੰਮ੍ਰਿਤਸਰ ਦੇ ਕੋਲ ਜੰਗਲਾਂ ਵਿਚ ਜਿਥੇ ਗੁਰੂ ਹਰਗੋਬਿੰਦ ਜੀ ਸ਼ਿਕਾਰ ਲਈ ਗਏ ਸਨ ਉਥੇ ਬਾਦਸ਼ਾਹ ਦਿੱਲੀ ਦਾ ਬਾਜ਼ ਉਡ ਕੇ ਸਿੱਖਾਂ ਦੇ ਕਬਜ਼ੇ ਵਿਚ ਆ ਗਿਆ । ਬਾਦਸ਼ਾਹ ਦੇ ਬੰਦੇ ਜਦ ਆਪਣਾ ਬਾਜ਼ ਲਭਦੇ ਉਧਰ ਆਏ ਤਾਂ ਸ਼ਿਕਾਰ ਦੇ ਅਸੂਲਾਂ ਅਨੁਸਾਰ

ਸਿੱਖਾਂ ਨੇ ਬਾਜ਼ ਨਾ ਮੋੜਿਆ। ਸ਼ਾਹਜਹਾਨ ਨੇ ਅਪਣੀ ਫੌਜ ਦੇ ਕਮਾਂਡਰ ਮੁਖਲਸਖਾਨ ਨੂੰ 7000 ਫੌਜ ਨਾਲ ਗੁਰੂ ਜੀ ਵੱਲ ਭੇਜਿਆ । 14 ਅਪਰੈਲ 1634 ਨੂੰ ਅੰਮ੍ਰਿਤਸਰ ਦੀ ਇਸ ਲੜਾਈ ਵਿਚ ਮੁਖਲਿਸ ਖਾਨ ਮਾਰਿਆ ਗਿਆ । ("ਲਤੀਫ" ਪੰਨਾ 256) ਪਿਛਲੇ 500 ਸਾਲਾਂ ਵਿਚ ਪੰਜਾਬ ਵਿਚ ਮੁਸਲਮਾਨਾਂ ਦੀ ਇਹ ਪਹਿਲੀ ਹਾਰ ਸੀ । ਸਿੱਖਾਂ ਨੂੰ ਸਮਝ ਆ ਗਈ ਕਿ ਉਨ੍ਹਾਂ ਦਿੱਲੀ ਦੇ ਤਖ਼ਤ ਅੱਗੇ ਨਹੀਂ ਝੁਕਣਾ । ਗੁਰੂ ਹਰਗੋਬਿੰਦ ਜੀ ਨੇ ਜਦ ਗੁਰਆਈ ਗੁਰ ਹਰਿਰਾਏ ਜੀ ਦੇ ਹਵਾਲੇ ਕੀਤੀ ਤਾਂ ਨਾਲ ਹੀ ਸੰਕੇਤ ਕੀਤਾ ਕਿ ਉਹ 2200 ਦੀ ਪੂਰੀ ਫੌਜ ਨਾਲ ਰਖਣ ਪਰ ਕੋਈ ਲੜਾਈ ਨਾ ਕਰਨ । (ਮੋਹਸਨ ਫਾਨੀ)

ਗੁਰੂ ਹਰਿਰਾਏ ਜੀ ਨੇ ਸਿੱਖਾਂ ਨੂੰ ਬਹੁਤ ਵੱਡਾ ਸਬਕ ਸਿਖਾਇਆ। ਜਦ ਉਨ੍ਹਾਂ ਦੇ ਵੱਡੇ ਬੇਟੇ ਨੇ ਦਿੱਲੀ ਦੇ ਬਾਦਸ਼ਾਹ ਔਰੰਗਜੇਬ ਨੂੰ ਖੁਸ਼ ਕਰਨ ਲਈ ਰਿਧੀਆਂ ਸਿਧੀਆ ਵਖਾਈਆਂ ਅਤੇ ਬਾਣੀ ਦੀ ਇਕ ਪੰਗਤੀ ਬਦਲ ਦਿੱਤੀ ਤਾਂ ਉਨ੍ਹਾਂ ਹੁਕਮ ਕਰ ਦਿੱਤਾ ਕਿ ਰਾਮਰਾਏ ਨੂੰ ਕੋਈ ਵੀ ਸਿੱਖ ਮੂੰਹ ਨ ਲਗਾਏ। ਅਸੀਂ ਸਮਝਿਆ ਹੀ ਨਹੀਂ ਕਿ ਇਹ ਰਾਮਰਾਏ ਵਲੋਂ ਅਕਾਲ ਦੇ ਤਖਤ ਦੀ ਬੇਇਜ਼ਤੀ ਕਾਰਨ ਹਮੇਸ਼ਾ ਲਈ ਪੰਥ ਵਿਚੋਂ ਕੱਢ ਕੇ ਅਕਾਲ ਪੁਰਖ ਦੀ ਜੋਤ ਨੇ ਸਾਨੂੰ ਕੀ ਸਮਝਾਇਆ ਹੈ ।

ਗੁਰੂ ਨਾਨਕ ਦੀ ਅੱਠਵੀ ਜੋਤ ਗੁਰੂ ਹਰਿਕ੍ਰਿਸ਼ਨ ਜੀ ਨੇ ਗੁਰੂ ਹਰਰਾਏ ਜੀ ਦਾ ਸੰਕੇਤ ਪਾਲਦਿਆਂ ਔਰੰਗਜੇਬ ਨੂੰ

ਦਰਸ਼ਨ ਨਹੀਂ ਦਿੱਤੇ । ਇਹ ਵੀ ਸਪੱਸ਼ਟ ਹੋ ਗਿਆ ਕਿ ਅਕਾਲ ਪੁਰਖ ਦੀ ਜੋਤ ਦਾ ਗੁਰੂ ਦੀ ਦੁਨਿਆਵੀ ਉਮਰ ਨਾਲ ਕੋਈ ਸਰੋਕਾਰ ਨਹੀਂ ਸੀ । "ਸ੍ਰੀ ਹਰਿਕ੍ਰਿਸ਼ਨ ਧਿਆਇਐ ਜਿਸ ਡਿਠੈ ਸਭਿ ਦੁਖਿ ਜਾਇ ॥"

ਗੁਰੂ ਤੇਗ ਬਹਾਦਰ ਜੀ ਨੇ ਅਕਾਲ ਪੁਰਖ ਦੀ ਜੋਤ ਉਨਾਂ ਵਿਚ ਹੋਣ ਦਾ ਪ੍ਰਗਟਾਵਾ ਕੋਈ ਕਰਾਮਾਤ ਦਿੱਖਾ ਕੇ ਨਹੀਂ ਕੀਤਾ । ਕਸ਼ਮੀਰੀ ਪੰਡਿਤਾਂ ਦੀ ਪੁਕਾਰ ਤੇ ਉਨ੍ਹਾਂ ਹਿੰਦੂਆਂ ਦੇ ਤਿਲਕ ਅਤੇ ਜੰਜੂ ਨੂੰ ਉਨਾਂ ਦਾ ਇਨਸਾਨੀ ਹਕ ਸਮਝਦੇ ਹੋਏ, ਦੇ ਕਾਰਨ ਸ਼ਹੀਦੀ ਦਿਤੀ । ਗੁਰੂ ਨਾਨਕ ਸਾਹਿਬ ਨੇ ਜੰਜੂ ਪਾਣ ਤੋਂ ਇਨਕਾਰ ਕੀਤਾ ਸੀ । ਇਸ ਤਰ੍ਹਾਂ ਉਨ੍ਹਾਂ ਦਰਸਾਇਆ ਕਿ ਨਾਨਕ ਦੇ ਨਿਰਮਲ ਪੰਥ ਨੇ ਸਾਰੇ ਧਰਮਾਂ ਦੇ ਹੱਕਾਂ ਦੀ ਰਾਖੀ ਕਰਨੀ ਹੈ : "ਤਿਲਕ ਜੰਞੂ ਰਾਖਾ ਪ੍ਰਭ ਤਾਕਾ॥ ਕੀਨੋ ਬਡੋ ਕਲੂ ਮਹਿ ਸਾਕਾ"॥ ਪ੍ਰਭੂ (ਗੁਰੂ ਤੇਗ ਬਹਾਦਰ ਜੀ) ਨੇ ਉਨ੍ਹਾਂ (ਹਿੰਦੂਆਂ) ਦਾ ਤਿਲਕ ਅਤੇ ਜੰਞੂ ਬਚਾਇਆ ਅਤੇ ਇਸ ਤਰ੍ਹਾਂ ਕਲਯੁਗ ਵਿਚ ਬੜਾ ਵੱਡਾ ਸਾਕਾ ਕੀਤਾ।

ਭੰਗਾਣੀ ਦਾ ਯੁੱਧ:- ਪਹਾੜੀ ਰਾਜਿਆਂ ਨੂੰ ਅਨੰਦਪੁਰ, ਕੀਰਤਪੁਰ ਦੇ ਇਲਾਕੇ ਵਿਚ ਵਰਨਆਸ਼ਰਮ ਦੇ ਖਿਲਾਫ਼ ਗੁਰੂਆਂ ਦਾ ਪਰਚਾਰ ਚੁਭਦਾ ਸੀ । ਮੌਕਾ ਪਾ ਕੇ ਪਉਂਟਾ ਸਾਹਿਬ ਕੋਲ ਪਹਾੜੀ ਰਾਜਿਆਂ ਦੀ ਵੱਡੀ ਫ਼ੌਜ ਗੁਰੂ ਗੋਬਿੰਦ ਰਾਏ ਜੀ ਨਾਲ ਟਕਰਾਈ । 1685 ਦੇ ਭੰਗਾਣੀ ਯੁੱਧ ਵਿਚ 19 ਸਾਲ ਦੇ ਗੁਰੂ ਜੀ ਨੂੰ ਸਤਿਕਾਰਦਾ ਪੀਰ ਬੁਧੂ ਸ਼ਾਹ

ਨੇ ਅਪਣੇ 500 ਮੁਰੀਦ ਅਤੇ 4 ਬੇਟੇ ਗੁਰੂ ਜੀ ਦੀ ਮਦਦ ਲਈ ਭੇਜੇ । ਉਸਦੇ ਦੋ ਬੇਟੇ ਇਸ ਲੜਾਈ ਵਿਚ ਮਾਰੇ ਗਏ ਅਤੇ ਪੀਰ ਬੁਧੂ ਸ਼ਾਹ ਨੇ ਅਲਾਹ ਦਾ ਸ਼ੁਕਰ ਕੀਤਾ ਕਿ ਉਸਦੇ ਬੇਟੇ ਧਰਮ ਲਈ ਕੁਰਬਾਨ ਹੋਏ ਹਨ । ਉਸਨੇ ਗੁਰੂ ਜੀ ਕੋਲੋਂ ਉਨ੍ਹਾਂ ਦਾ ਕੰਘਾ ਸਮੇਤ ਕੁਝ ਕੇਸਾਂ ਦੇ, ਨੂੰ ਬਖਸ਼ਿਸ ਸਮਝ ਕੇ ਮੰਗ ਕੇ ਪਰਵਾਨ ਕੀਤਾ । ਪੀਰ ਬੁਧੂ ਸ਼ਾਹ ਨੇ ਗੁਰੂ ਸਾਹਿਬ ਵਿਚ ਅਕਾਲ ਪੁਰਖ ਦੀ ਜੋਤ ਨੂੰ ਅਨੁਭਵ ਕੀਤਾ ਸੀ।

1699 ਦੀ ਵਿਸਾਖੀ ਤੇ ਗੁਰੂ ਗੋਬਿੰਦ ਰਾਏ ਨੇ ਪੰਥ ਵਿਚ ਕਈ ਤਰ੍ਹਾਂ ਦੇ ਪਰਿਵਰਤਨ ਕੀਤੇ:

1. ਪੰਜ ਕੁਰਬਾਨੀ ਵਾਲੇ ਸਿਖਾਂ ਨੂੰ ਪੰਜ ਪਿਆਰੇ ਥਾਪ ਕੇ, ਪਹਿਲੇ ਪੰਜ ਵਾਹਿਗੁਰੂ ਦੇ ਖਾਲਸੇ ਬਣਾਏ ।ਭਾਈ ਦਇਆ ਸਿੰਘ, ਭਾਈ ਧਰਮ ਸਿੰਘ, ਭਾਈ ਹਿੰਮਤ ਸਿੰਘ, ਭਾਈ ਮੁਹਕਮ ਸਿੰਘ, ਭਾਈ ਸਾਹਿਬ ਸਿੰਘ।
2. ਪੰਜ ਪਿਆਰਿਆਂ ਨੂੰ ਅੰਮ੍ਰਿਤ ਛਕਾਣ ਵੇਲੇ ਮਾਤਾ ਸਾਹਿਬ ਦੇਵਾਂ ਨੇ ਪਤਾਸੇ ਪਾਏ ਅਤੇ ਗੁਰੂ ਜੀ ਨੇ ਮਾਤਾ ਸਾਹਿਬ ਦੇਵਾਂ ਨੂੰ ਖ਼ਾਲਸੇ ਦੀ ਮਾਤਾ ਐਲਾਨਿਆ ।
3. **ਪੰਜ ਪਿਆਰਿਆਂ ਨੂ ਗੁਰੂ ਰੂਪ ਸਮਝ ਕੇ ਉਨ੍ਹਾਂ ਤੋਂ ਅੰਮ੍ਰਿਤ ਛਕ ਕੇ ਗੋਬਿੰਦ ਸਿੰਘ ਬਣੇ ।**
4. ਗੁਰ ਸੰਗਤ ਕੀਨੀ ਖਾਲਸਾ । ਸਾਰੇ ਪੰਥ ਨੂੰ ਖਾਲਸੇ ਦਾ ਰੂਪ ਦੇਣਾ ।
5. **ਖਾਲਸਾ ਅਕਾਲ ਪੁਰਖ ਕੀ ਫੌਜ ।** ਸਾਰੇ ਖਾਲਸੇ ਨੂੰ ਹੀ ਹੁਣ ਤੋਂ ਬਾਅਦ ਅਕਾਲ ਪੁਰਖ ਦੀ ਫੌਜ ਸਮਝਦੇ

ਹੋਏ ਵਖਰੀ ਫੌਜ ਦੀ ਲੋੜ ਨਹੀਂ ਰਹੀ ।

6. 1699 ਤੋਂ ਬਾਦ ਸਾਰੀਆਂ ਲੜਾਈਆਂ ਵਿਚ ਸਾਰੇ ਸਿੰਘਾਂ ਨੇ ਹਿਸਾ ਲਿਆ । ਹੁਣ ਗੁਰੂ ਸਾਹਿਬ ਦੀ ਕੋਈ ਵੀ ਵਖਰੀ ਫੌਜ ਨਹੀਂ ਸੀ । ਅਕਾਲ ਪੁਰਖ ਦੀ ਫੌਜ ਦੀ ਵਖਰੀ ਵਰਦੀ ਅਤੇ ਪਹਿਚਾਣ ਪੰਜ ਕਕਾਰ ਸਨ ।

ਇਸ ਤਰ੍ਹਾਂ 1699 ਦੀ ਵਿਸਾਖੀ ਉਪਰੰਤ ਸਿਖ ਪੰਥ ਵਿਚ ਦੋ ਨਮੂਨੇ ਦੇ ਸਿਖ ਬਣ ਗਏ :

1. ਆਮ ਸਿੱਖ – ਕੇਵਲ ਕੀਰਤਨ ਅਤੇ ਲੰਗਰ ਛਕਣ ਵਾਲੇ ।

2. ਅੰਮ੍ਰਿਤਧਾਰੀ ਸਿੰਘ ਜਾਂ "ਵਾਹਿਗੁਰੂ ਦੇ ਖਾਲਸੇ": "ਅਕਾਲ ਪੁਰਖ ਦੀ ਫੌਜ" । ਦੁਨੀਆਂ ਦੇ ਕਿਸੇ ਵੀ ਧਰਮ ਨੂੰ ਮੰਨਣ ਵਾਲੇ ਨੂੰ ਇਹ ਬਖਸ਼ਿਸ਼ ਨਹੀਂ । ਗੁਰੂ ਗੋਬਿੰਦ ਸਿੰਘ ਜੀ ਨੂੰ ਜਿਹੜੀ ਦਿਵਤਾ/ਈਸ਼ਵਰਤਾ/Divinity ਅਕਾਲ ਪੁਰਖ ਵਲੋਂ ਗੁਰੂ ਨਾਨਕ ਰਾਹੀਂ ਮਿਲੀ ਸੀ ਉਨ੍ਹਾਂ ਨੇ ਉਹ ਖਾਲਸੇ ਨੂੰ ਬਖਸ਼ ਦਿਤੀ। ਇਸੀ ਕਾਰਨ ਉਨ੍ਹਾਂ ਖਾਲਸੇ ਦੀ ਇਤਨੀ ਉਪਮਾ ਕੀਤੀ । ਸਰਬਲੋਹ ਗ੍ਰੰਥ ਵਿਚੋਂ ਕੁਝ ਅੰਸ਼ ਇਸ ਤਰ੍ਹਾਂ ਹਨ :

ਖਾਲਸਾ ਮੇਰੋ ਰੂਪ ਹੈ ਖਾਸ ॥
ਖਾਲਸੇ ਮਹਿ ਹੌ ਕਰੌ ਨਿਵਾਸ ॥
ਖਾਲਸਾ ਅਕਾਲ ਪੁਰਖ ਕੀ ਫੌਜ ॥
ਪ੍ਰਗਟਿਓ ਖਾਲਸਾ ਪ੍ਰਮਾਤਮ ਕੀ ਮੌਜ ॥
ਜਜਨ ਭਜਨ ਮਮ ਖਾਲਸਾ, ਖਾਲਸਾ ਪੂਜਬੇ ਜੋਗ॥
ਪ੍ਰਭ ਮਹਿ, ਮੋ ਮਹਿ, ਤਾਸ ਮਹਿ, ਰੰਚਕ ਨਾਹਨ ਭੇਵ ॥

ਸੇਵ ਕਰੀ ਇਨਹੀ ਕੀ ਭਾਵਤ,
ਅਉਰ ਕੀ ਸੇਵ ਸੁਹਾਤ ਨ ਜੀ ਕੋ ॥
ਦਾਨ ਦਯੋ ਇਨਹੀ ਕੋ ਭਲੋ,
ਅਰੁ ਆਨ ਕੋ ਦਾਨ ਨ ਲਾਗਤ ਨੀਕੋ ॥
ਮੋ ਗ੍ਰਿਹਿ ਮੈ ਤਨ ਤੇ ਮਨ ਤੇ,
ਸਿਰ ਲਉ ਧਨ ਹੈ ਸਭ ਹੀ ਇਨ ਹੀ ਕੋ ॥
ਇਹਨੀ ਕੇ ਪ੍ਰਸਾਦਿ ਸੁ ਬਿਦਿਆ ਲਈ,
ਇਨੀ ਕੀ ਕ੍ਰਿਪਾ ਸਭ ਸ਼ਤਰ ਮਰੇ ॥
ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈ,
ਨਹੀਂ ਮੋ ਸੋ ਗਰੀਬ, ਕਰੋਰ ਪਰੇ ॥

ਜਿਹੜੇ ਵੀ ਸਿੱਖ, ਗੁਰੂ ਸਾਹਿਬ ਦੀਆਂ ਬਖਸ਼ਿਸ਼ਾਂ ਅਤੇ ਵਾਹਿਗੁਰੂ ਦੇ ਆਪਣੇ ਖਾਲਸੇ ਬਣਨਾ ਚਾਹੁੰਦੇ ਹਨ ਉਹ ਆਤਮਕ ਤਿਆਰੀ ਕਰਕੇ ਖੰਡੇ ਦੀ ਪਾਹੁਲ (ਅੰਮ੍ਰਿਤ) ਪਾਨ ਕਰਕੇ ਅਕਾਲ ਪੁਰਖ ਦੀ ਫੌਜ ਵਿਚ ਸ਼ਾਮਿਲ ਹੋਣ ।

1699 ਤੋਂ ਬਾਅਦ 1705 ਵਿਚ ਚਮਕੌਰ ਸਾਹਿਬ ਵਿਖੇ ਇਕ ਵਾਰੀ ਫਿਰ ਗੁਰੂ ਗੋਬਿੰਦ ਸਿੰਘ ਜੀ ਨੇ 5 ਸਿੰਘਾਂ ਨੂੰ ਗੁਰੂ ਰੂਪ ਮੰਨਿਆ ।

ਚਮਕੌਰ ਦੀ ਗੜ੍ਹੀ ਵਿਚ 40 ਸਿੰਘਾਂ ਨਾਲ ਗੁਰੂ ਜੀ ਨੂੰ ਲੱਖਾਂ ਦੀ ਮੁਗਲ ਫੌਜ ਨੇ ਘੇਰ ਲਿਆ ਸੀ। ਦੋਨੋਂ ਵੱਡੇ ਸਾਹਿਬਜਾਦੇ, ਬਾਬਾ ਅਜੀਤ ਸਿੰਘ ਅਤੇ ਬਾਬਾ ਜੁਝਾਰ ਸਿੰਘ ਜੀ ਸ਼ਹੀਦ ਹੋ ਚੁਕੇ ਸਨ ਅਤੇ ਕੇਵਲ ਪੰਜ ਸਿੰਘ ਗੁਰੂ ਜੀ ਨਾਲ ਬਾਕੀ ਬਚੇ ਸਨ। ਇਨ੍ਹਾਂ ਪੰਜਾਂ ਸਿੰਘਾਂ ਨੇ ਗੁਰੂ ਰੂਪ ਹੋ ਕੇ

ਗੁਰੂ ਗੋਬਿੰਦ ਸਿੰਘ ਜੀ ਨੂੰ ਇਥੋਂ ਨਿਕਲ ਜਾਣ ਦਾ ਹੁਕਮ ਦਿੱਤਾ। ਗੁਰੂ ਰੂਪ ਖਾਲਸੇ ਦਾ ਹੁਕਮ ਮਨਦੇ ਹੋਏ ਇਕ ਸਿੰਘ ਨੂੰ ਅਪਣੀ ਕਲਗੀ ਲਗਾਣ ਉਪਰੰਤ ਜ਼ੋਰ ਦੀ ਹੋਕਾ ਦਿੰਦੇ ਹੋਏ ਕਿ "ਸਿੰਘਾਂ ਦਾ ਗੁਰੂ ਜਾ ਰਿਹਾ ਹੈ" ਆਪ ਇਥੋਂ ਨਿਕਲ ਗਏ।

## ਗੁਰੂ ਗੋਬਿੰਦ ਸਿੰਘ ਜੀ ਵੱਲੋਂ ਜਿੱਤ ਦੀ ਚਿੱਠੀ – ਜ਼ਫਰਨਾਮਾ:

ਚਮਕੌਰ ਵਿਚੋਂ ਨਿਕਲ ਕੇ ਜਦ ਗੁਰੂ ਜੀ ਦੀਨੇ ਪੰਹੁਚੇ ਤਾਂ ਉਨ੍ਹਾਂ ਨੂੰ ਸਰਹੰਦ ਵਿਚ ਛੋਟੇ ਸਾਹਿਬਜ਼ਾਦਿਆਂ, ਬਾਬਾ ਫ਼ਤਹਿ ਸਿੰਘ ਅਤੇ ਬਾਬਾ ਜ਼ੋਰਾਵਰ ਸਿੰਘ ਦੇ ਨੀਹਾਂ ਵਿਚ ਚਿਣ ਕੇ ਸ਼ਹੀਦ ਹੋਣ ਦੀ ਖ਼ਬਰ ਮਿਲੀ। ਇਸ ਵਕਤ ਗੁਰੂ ਜੀ ਬੜੀ ਵਜਦ ਵਿਚ ਆਏ ਅਤੇ ਉਨ੍ਹਾਂ ਨੇ "ਜ਼ਫਰਨਾਮਾ ਯਾਂ ਫ਼ਤਹਿਨਾਮਾ" ਫਾਰਸੀ ਕਵਿਤਾ ਵਿਚ ਔਰੰਗਜ਼ੇਬ ਜੀ ਨੂੰ ਲਿਖ ਕੇ ਭਾਈ ਦਇਆ ਸਿੰਘ ਜੀ ਦੇ ਹੱਥ ਭੇਜਿਆ ਕਿ ਉਹ ਆਪ ਇਹ ਚਿੱਠੀ ਮੁਗ਼ਲ ਬਾਦਸ਼ਾਹ ਦੇ ਹੱਥ ਵਿਚ ਪੁਚਾਏ। ਇਸ ਵਕਤ ਹਜ਼ਾਰਾਂ ਸਿੰਘ ਅਤੇ ਚਾਰੋ ਸਾਹਿਬਜ਼ਾਦੇ ਸ਼ਹੀਦ ਹੋ ਚੁਕੇ ਸਨ ਅਤੇ ਗਿਣਤੀ ਦੇ ਸਿੰਘ ਹੀ ਗੁਰੂ ਸਾਹਿਬ ਕੋਲ ਸਨ। ਪਰ ਔਰੰਗਜ਼ੇਬ ਨੂੰ ਅਤੇ ਖ਼ਾਲਸਾ ਪੰਥ ਨੂੰ ਉਹ ਇਹ ਅਦੁੱਤੀ ਸਬਕ ਸਿਖਾ ਰਹੇ ਸਨ ਕਿ ਹਾਰਦਾ ਉਹ ਹੈ ਜਿਹੜਾ ਹਾਰ ਮੰਨੇ ਅਤੇ ਜਿਸਦੇ ਵਿਚਾਰਾਂ ਦੀ ਜਿੱਤ ਹੋਈ ਹੈ ਉਸਦੀ ਫ਼ਤਹਿ।

ਦਮਦਮਾ ਸਾਹਿਬ ਪੰਹੁਚ ਕੇ ਦਿਨਾ ਵਿਚ ਹੀ ਹਜ਼ਾਰਾਂ

ਸਿੰਘਾਂ ਨੇ ਅਮ੍ਰਿਤਪਾਨ ਕਰਕੇ ਅਕਾਲਪੁਰਖ ਦੀ ਵੱਡੀ ਫੌਜ ਮੁੜ ਤਿਆਰ ਕਰ ਦਿੱਤੀ । (ਟਰੰਪ ਅਨੁਸਾਰ 1,20,000 ਦੀ ਫੌਜ) ਇਸੀ ਕਾਰਨ ਔਰੰਗਜ਼ੇਬ ਦੀ ਮੌਤ ਉਪਰੰਤ ਦਿੱਲੀ ਦੇ ਤਖ਼ਤ ਨੂੰ ਕਾਬੂ ਕਰਨ ਲਈ ਔਰੰਗਜ਼ੇਬ ਦੇ ਵੱਡੇ ਬੇਟੇ ਬਹਾਦਰ ਸ਼ਾਹ ਨੇ ਗੁਰੂ ਗੋਬਿੰਦ ਸਿੰਘ ਜੀ ਕੋਲੋਂ ਫੌਜੀ ਮਦਦ ਮੰਗੀ । ਅਤੇ ਗੁਰੂ ਸਾਹਿਬ ਨੇ ਭਾਈ ਦਇਆ ਸਿੰਘ ਦੀ ਕਮਾਨ ਹੇਠਾਂ ਆਪਣੇ ਚੌਣਵੇਂ ਸਿੰਘਾਂ ਦੀ ਪਲਟਨ ਭੇਜੀ । ਜਿੱਤ ਉਪਰੰਤ ਬਹਾਦਰ ਸ਼ਾਹ ਨੇ ਗੁਰੂ ਸਾਹਿਬ ਨੂੰ 60,000/- ਰੁਪਏ ਦੀ ਕੀਮਤ ਵਾਲਾ "ਧੁਕਧੁਕੀ" (ਗੁਲੂਬੰਦ/ਜੜਾਊ ਖੰਜਰ) ਭੇਟਾ ਕੀਤਾ । ਇਹ ਕਿਤਨੇ ਕਮਾਲ ਦਾ ਤਤ ਹੈ ਕਿ ਗੁਰੂ ਸਾਹਿਬ ਨੇ ਆਪਣੇ ਪਿਤਾ ਅਤੇ ਬੇਟਿਆਂ ਦੀ ਮੌਤ ਔਰੰਗਜ਼ੇਬ ਰਾਹੀਂ ਭੁਲਾ ਦਿੱਤੀ ਅਤੇ ਔਰੰਗਜ਼ੇਬ ਦੇ ਬੇਟੇ ਦੀ ਮਦਦ ਕੀਤੀ । ਕਿਉਂਕਿ ਗੁਰੂ ਜੀ ਅਕਾਲ ਰੂਪ ਸਨ । ਅਕਾਲ ਪੁਰਖ ਦੀ ਜੋਤ ਕਦੀ ਵੀ ਕਿਸੇ ਨਾਲ ਵੈਰ ਨਹੀ ਰਖਦੀ ।

## ਗੁਰੂ ਗਰੰਥ ਅਤੇ ਪੰਥ ਨੂੰ ਗੁਰਿਆਈ

1708 ਵਿਚ ਬੰਦਾ ਬਹਾਦਰ ਨੂੰ ਖਾਲਸੇ ਦਾ ਜਰਨੈਲ ਥਾਪ ਕੇ ਉਸ ਨਾਲ ਪੰਜ ਪਿਆਰੇ ਅਤੇ ਹੋਰ ਸਿੰਘ ਭੇਜ ਕੇ ਹਮੇਸ਼ਾ ਲਈ ਇਸ਼ਾਰਾ ਦਿਤਾ ਕਿ ਖਾਲਸੇ ਦੇ ਲੀਡਰ ਨੇ ਪੰਜ ਪਿਆਰਿਆਂ ਦੀ ਸਲਾਹ ਨਾਲ ਚਲਣਾ ਹੈ । ਗੁਰੂ ਜੀ ਨੇ ਜਦ ਗੁਰੂ ਗ੍ਰੰਥ ਸਾਹਿਬ ਨੂੰ ਪਰਗਟ ਗੁਰਾਂ ਕੀ ਦੇਹ ਸਮਝ ਕੇ ਮਥਾ ਟੇਕਿਆ ਅਤੇ ਐਲਾਨ ਕੀਤਾ ਕਿ ਖਾਲਸਾ ਮੇਰੋ ਰੂਪ ਹੈ

ਖਾਲਸ, ਖਾਲਸੇ ਮੇ ਹਉ ਕਰੂੰ ਨਿਵਾਸ ਅਤੇ ਇਸ ਤਰ੍ਹਾਂ ਖਾਲਸੇ ਨੂੰ ਮੀਰੀ ਦੀ ਗੁਰੂਆਈ ਬਖਸ਼ੀ । ਮੀਰੀ ਦਾ ਮਤਲਬ ਸਿਆਸਤ ਨਹੀਂ ਸਗੋਂ ਬਾਦਸ਼ਾਹਤ ਹੈ । ਮੀਰੀ ਬਾਰੇ ਸਾਡੇ ਲੇਖਕ ਇਹ ਲਿਖਦੇਂ ਸ਼ਰਮਾਂਦੇ ਹਨ ਯਾ ਝਿਜਕਦੇ ਹਨ ਕਿ ਉਹ ਸਪੱਸ਼ਟ ਰੂਪ ਵਿਚ ਅਕਾਲ ਤਖਤ ਅਧੀਨ ਇਕ ਮੁਢੋਂ ਸੁਤੰਤਰ ਤਖਤ ਦੇ ਸ਼ਹਿਰੀ ਸਨ ਅਤੇ 1708 ਤੋਂ ਬਾਅਦ ਇਹ ਇਸ ਸੁਤੰਤਰ ਸਟੇਟ ਦੇ ਮਾਲਿਕ ਹਨ । "ਮੀਰੀ ਪੀਰੀ" ਕੋਈ ਫਲਸਫਾ ਨਹੀਂ । "ਗੁਰੂ ਗੋਬਿੰਦ ਸਿੰਘ ਜੀ ਦੀ ਪ੍ਰਤਿਭਾ ਦਾ ਕਮਾਲ ਸੀ ਜਦ ਉਨ੍ਹਾਂ ਅਕਾਲਪੁਰਖ ਵੱਲੋਂ ਮਿਲੀ ਬਾਦਸ਼ਾਹਤ ਅਕਾਲਪੁਰਖ ਵੱਲੋਂ ਨਿਵਾਜੇ ਖ਼ਾਲਸੇ ਨੂੰ ਸੌਂਪ ਦਿੱਤੀ"। (ਪ੍ਰੋ . ਪੂਰਨ ਸਿੰਘ – ਸਪਿਰਟ ਆਫ਼ ਦੀ ਸਿੱਖ ਜਿਲਦ 2 ਭਾਗ ਪਹਿਲਾ ਪੰਨਾ 23) ।

ਗੁਰੂ ਗੋਬਿੰਦ ਸਿੰਘ ਜੀ ਲਈ ਕੋਈ ਜ਼ਰੂਰੀ ਨਹੀਂ ਸੀ ਕਿ ਉਹ ਅਕਾਲ ਤਖਤ ਬਾਰੇ ਕੋਈ ਵਿਚਾਰ ਦੇਂਦੇ । ਗੁਰੂ ਨਾਨਕ ਨੇ ਆਪਣੇ ਛੇਵੇਂ ਰੂਪ ਵਿਚ ਅਕਾਲ ਤਖ਼ਤ ਦੀ ਸਿਰਜਨਾ ਹਮੇਸ਼ਾ ਲਈ ਕੀਤੀ ਸੀ ਕਿ ਗੁਰੂ ਰੂਪ ਖਾਲਸਾ ਵਕਤ ਆਣ ਤੇ ਇਸ ਨੂੰ ਦੁਨੀਆਂ ਦੇ ਸਰਬਉਚ ਤਖਤ ਦੀ ਹੋਂਦ ਨੂੰ ਪਰਤਖ ਕਰੇਗਾ ।

1947 ਵਿਚ ਅਕਾਲ ਪੁਰਖ ਦੇ ਹੁਕਮਾਂ ਅਨੁਸਾਰ ਖਾਲਸੇ ਸਾਰੇ ਹਿੰਦੁਸਤਾਨ ਵਿਚ ਫੈਲ ਗਏ ਅਤੇ ਹੋਰ ਮੁਲਕਾਂ ਵਿਚ ਜਾਣ ਲਗੇ । 1984 ਤੋਂ ਬਾਦ ਤਾਂ ਦੁਨੀਆਂ ਦੇ 100

ਮੁਲਕਾਂ ਵਿਚ ਖਾਲਸੇ ਜਾ ਪਹੁੰਚੇ ਹਨ । ਇਸ ਅਕਾਲ ਪੁਰਖ ਦੀ ਫੌਜ ਦੀ ਦੁਨੀਆਂ ਨੂੰ ਜਿਤਨੀ ਲੋੜ ਹੁਣ ਹੈ ਪਹਿਲੇ ਨਹੀਂ ਸੀ । ਪੰਥ ਨੇ ਹੁਣ ਫੈਸਲਾ ਕਰਨਾ ਹੈ ਕਿ ਉਹ ਕਿਸਤਰ੍ਹਾਂ ਸਰਬ ਪਰਵਾਨਤ ਪੰਜ ਪਿਆਰੇ ਅਤੇ ਅਕਾਲ ਤਖ਼ਤ ਦੇ ਜਥੇਦਾਰ ਦੀ ਨਿਯੁਕਤੀ ਕਰੇ । ਅਕਾਲ ਤਖਤ ਦੇ ਜਥੇ ਦਾਰ ਨੇ ਸਾਰੀ ਦੁਨੀਆਂ ਦਾ ਪਰਮੁਖ ਇਨਸਾਨ ਬਣਨਾ ਹੈ ਅਤੇ ਵਿਸ਼ਵ ਦੇ ਹਰ ਇਨਸਾਨ ਦੀ ਭਲਾਈ ਦੀ ਜ਼ਿੰਮੇਵਾਰੀ ਸੰਭਾਲਣੀ ਹੈ । ਹਰ ਮੁਲਕ ਵਿਚ ਜਬਰ ਦਾ ਖਾਤਮਾ ਕਰਨਾ, ਗਰੀਬਾਂ ਦੀ ਉਨਤੀ, ਐਟਮ ਬੰਬਾਂ ਦਾ ਖਾਤਮਾ, ਸ਼ਰਨਾਰਥੀਆਂ ਨੂੰ ਆਪਣੇ ਮੁਲਕਾਂ ਵਿਚ ਭੇਜਣਾ, ਨਸਲੀ ਵਿਤਕਰੇ ਅਤੇ ਅੰਤਰਜਾਤੀ ਲੜਾਈਆਂ ਨੂੰ ਰੋਕਣਾ ਇਸ ਅਕਾਲ ਪੁਰਖ ਦੀ ਫੌਜ ਦੇ ਮੁਖ ਉਦੇਸ਼ ਹਨ ਜਿਨ੍ਹਾਂ ਨੂੰ ਜਥੇਦਾਰ ਨੇ ਪੂਰਾ ਕਰਨਾ ਹੈ । ਸਾਮਵਾਦੀ ਲਹਿਰਾਂ ਅਤੇ ਵਰਗ ਚੇਤਨਾ ਲਹਿਰਾਂ ਵੀ ਆਪਣੇ ਆਪ ਸਮਾਪਤ ਹੋ ਜਾਣਗੀਆਂ ।

1999 ਤੋਂ ਕੁਲ ਦੁਨੀਆਂ ਦੀਆਂ ਨਜ਼ਰਾਂ ਅਕਾਲ ਪੁਰਖ ਦੀ ਫੌਜ ਵਲ ਹਨ । ਪੰਥ ਦੇ ਚਿੰਤਕਾਂ ਨੂੰ ਅਪੀਲ ਹੈ ਕਿ ਉਹ ਗੁਰੂ ਨਾਨਕ ਸਾਹਿਬ ਦੇ ਆਸ਼ੇ ਨੂੰ ਅਨੁਭਵ ਕਰਨ । ਇਤਿਹਾਸ ਦੀਆਂ ਕੋਰੀਆਂ ਘਟਨਾਂਵਾਂ ਵਿਚ ਨ ਘੁੰਮੀ ਜਾਣ । ਵਕਤ ਆ ਗਿਆ ਹੈ ਕਿ ਅਸੀ ਆਪਣੀ ਅੰਤਰ-ਰਾਸ਼ਟਰੀ ਖੁਦਮੁਖਤਾਰ (ਸਵੈਸ਼ਾਸੀ) ਅਤੇ ਸਰਬ ਸੱਤਾਧਾਰੀ ਖਾਲਸਾ ਸਟੇਟ (International Autonomous Khalsa State) ਦਾ ਨਿਰਮਾਣ ਕਰੀਏ ।

ਮਨੁੱਖਤਾ ਦੇ ਧਰਮ ਰਾਹੀਂ ਉਪਜੀ ਇਸ ਸਟੇਟ ਦੀ ਕੋਈ ਹੱਦ ਬੰਦੀ ਨਹੀਂ ਹੈ । ਸਾਰੇ ਵਿਸ਼ਵ ਵਿਚ ਫੈਲੀ ਇਸ ਸਟੇਟ ਦਾ ਮੁਖ ਉਦੇਸ਼ ਸਰੱਬਤ ਦਾ ਭਲਾ ਹੈ, ਜਿਸਦਾ ਪਿਛਲੇ 300 ਸਾਲਾਂ ਵਿਚ ਸਿੱਖਾਂ ਦੀ ਹਰ ਸੰਗਤ ਅਰਦਾਸ ਕਰਦੀ ਆ ਰਹੀ ਹੈ ।"ਆਕੀ ਰਹੇ ਨ ਕੋਇ" ਦਾ ਮਤਲਬ ਹੈ ਕਿ ਖਾਲਸੇ ਦੇ ਰਾਜ ਵਿਚ ਕੋਈ ਵੀ ਆਕੀ (ਤਕਲੀਫ ਵਿਚ) ਨਹੀਂ ਰਹੇਗਾ । ਅਸੀਂ ਆਪਣੀ ਅਰਦਾਸਾਂ ਨੂੰ ਹੁਣ ਅਮਲੀ ਰੂਪ ਦੇਣਾ ਹੈ ।ਸਾਰੀ ਦੁਨੀਆਂ ਵਿਚ ਫੈਲੀ ਦਹਿਸ਼ਤਗਰਦੀ ਕੇਵਲ ਗੁਰੂ ਗਰੰਥ ਸਾਹਿਬ ਦੀ ਵਿਚਾਰਧਾਰਾ ਹੀ ਖਤਮ ਕਰ ਸਕਦੀ ਹੈ।

ਪੰਜ ਕਕਾਰੀ ਖ਼ਾਲਸੇ ਦੀ ਅਕਾਲ ਪੁਰਖ ਦੀ ਫੌਜ ਨੇ ਸਰਬ ਸਾਂਝੀਵਾਲਤਾ ਦਾ ਪ੍ਰਚਾਰ ਕਰਨਾ ਹੈ। ਗੁਰੂ ਨਾਨਕ ਸਾਹਿਬ ਅਤੇ ਕਿਸੇ ਵੀ ਗੁਰੂ ਨੇ ਇਹ ਨਹੀਂ ਕਿਹਾ ਕਿ ਮਨੁੱਖਤਾ ਆਪਣੇ ਧਰਮ ਨੂੰ ਛੱਡ ਕੇ ਸਿੱਖੀ ਅਪਣਾਏ । ਸਿੱਖੀ ਸਾਇੰਸ ਯੁਗ ਦਾ ਸਚਾਈ ਅਤੇ ਮਨੁਖਤਾ ਦਾ ਪਰਚਾਰ ਕਰਨ ਵਾਲਾ ਇਕ ਨਵੇਕਲਾ ਧਰਮ ਹੈ ।

## ਜਰੂਰੀ ਤੱਥ :

ਸਵਾਲ :- ਕੀ ਸਿੱਖਾਂ ਦੇ ਪੰਜ-ਕਕਾਰ ਅਜੋਕੇ ਸਮੇਂ ਵਿਚ ਗੈਰਜ਼ਰੂਰੀ ਹਨ ? ਇਹਨਾਂ ਦੀ ਖਾਸ ਅਹਿਮੀਅਤ ਕੀ ਹੈ ?

ਜਵਾਬ :- ਇਹ ਕਕਾਰ "ਅਕਾਲ ਪੁਰਖ ਕੀ ਫੌਜ" ਦੀਆਂ ਨਿਸ਼ਾਨੀਆਂ ਹਨ । ਜਿਹੜੇ ਸਿੱਖ ਅਕਾਲ ਪੁਰਖ ਦੀ ਇਸ

ਫੌਜ ਵਿਚ ਸ਼ਾਮਲ ਹੋਣਾ ਚਾਹੁੰਦੇ ਹਨ, ਉਹਨਾਂ ਸਾਰਿਆਂ ਨੂੰ ਇਹ ਯੂਨੀਫ਼ਾਰਮ (ਵਰਦੀ) ਧਾਰਨ ਕਰਨੀ ਪੈਂਦੀ ਹੈ ਤਾਂ ਜੋ ਉਹ ਲੋਕਾਂ ਵਲੋਂ ਸਹਿਜੇ ਹੀ ਪਛਾਣੇ ਜਾ ਸਕਣ। ਅਕਾਲ ਪੁਰਖ ਦੀ ਇਹ ਫ਼ੌਜ ਸਰਬਤ ਦੇ ਭਲੇ ਲਈ ਹੀ ਤਾਂ ਪ੍ਰਗਟ ਹੋਈ ਹੈ।

ਸਵਾਲ :- **ਹਰ ਧਰਮ ਇਹੀ ਕਹਿੰਦਾ ਹੈ ਕਿ ਉਹ ਸਮੁੱਚੀ ਮਨੁਖਤਾ ਲਈ ਬਣਿਆ ਹੈ। ਖਾਲਸਾ ਵਿਚ ਕੀ ਵਿਲੱਖਣਤਾ ਹੈ ?**

ਜਵਾਬ :- ਨਹੀਂ। ਐਸ ਐਮ ਲਤੀਫ਼ ਨੇ ਹਿਸਟ੍ਰੀ ਆਫ਼ ਪੰਜਾਬ (1889, ਰੀਪ੍ਰਿੰਟ 1989) ਦੇ ਸਫ਼ੇ 75-76 ਤੇ ਲਿਖਿਆ ਹੈ ਕਿ, "ਮੁਹੰਮਦ ਸਾਹਿਬ ਨੇ ਆਪਣੇ ਧਰਮ ਦਾ ਪ੍ਰਚਾਰ ਸ਼ਮਸ਼ੀਰ (ਤਲਵਾਰ) ਦੇ ਜ਼ੋਰ ਨਾਲ ਕੀਤਾ। ਉਹਨਾਂ ਨੇ ਤਾਂ ਕਿਹਾ ਵੀ ਸੀ ਕਿ, "ਸ਼ਮਸ਼ੀਰ ਜੰਨਤ ਅਤੇ ਦੋਜਖ ਦੀ ਕੁੰਜੀ ਹੈ। ਰੋਜ਼ਿਆਂ ਅਤੇ ਨਮਾਜ਼ ਦੇ ਦੋ ਮਹੀਨਿਆਂ ਦੇ ਮੁਕਾਬਲੇ ਖੁਦਾਈ-ਖਿਦਮਤ ਵਿਚ ਡਿਗੀ ਹੋਈ ਖ਼ੂਨ ਦੀ ਇਕ ਬੂੰਦ ਤੇ ਹਥਿਆਰਬਾਜੀ ਵਿਚ ਹੋਈ ਮੌਤ ਸਿਦਕਵਾਨ ਲਈ ਵਧੇਰੇ ਫ਼ਾਇਦੇ ਮੰਦ ਹੁੰਦੀ ਹੈ। ਜਿਹਾਦ ਕਰਦੇ ਹੋਏ ਜੋ ਵੀ ਮਰਿਆ, ਉਹ ਸਿਧਾ ਜੰਨਤ ਨੂੰ ਗਿਆ ਹੈ"। 11 ਸਤੰਬਰ 2001 ਨੂੰ 10-20 ਮੁਸਲਮਾਨ ਜਹਾਦੀਆਂ ਨੇ ਅਮਰੀਕਾ ਵਿਚ ਹਵਾਈ ਜਹਾਜ਼ਾਂ ਨੂੰ "ਹਾਈ ਜੈਕ" ਕਰਕੇ ਵਰਲਡ ਟਰੇਡ ਸੈਂਟਰ ਦੀਆਂ 101 ਮੰਜਲੀ ਉਚੀਆਂ ਇਮਾਰਤਾਂ ਨਾਲ ਟਕਰਾ ਕੇ ਆਪਣੇ ਆਪ ਨੂੰ ਵੀ ਖ਼ਤਮ ਕਰ ਲਿਆ ਅਤੇ

ਸਾਰੀ ਦੁਨੀਆਂ ਵਿਚ ਤਰਥੱਲੀ ਮਚਾ ਦਿੱਤੀ । ਹੋ ਸਕਦਾ ਹੈ ਕਿ ਹੋਰ ਜਹਾਦੀ ਇਸ ਰਾਹ ਤੇ ਤੁਰ ਪੈਣ । ਦੁਨੀਆਂ ਵਿਚ ਪੂਰੀ ਸ਼ਾਂਤੀ ਗੁਰੂ ਗਰੰਥ ਸਾਹਿਬ ਦੀ ਵਿਚਾਰਧਾਰਾ "**ਨ ਕੋ ਬੈਰੀ ਨਹੀਂ ਬਿਗਾਨਾ ਸਗਲ ਸੰਗਿ ਹਮ ਕਉ ਬਨਿਆਈ**" (ਪੰਨਾ 1299) ਰਾਹੀਂ ਹੀ ਆ ਸਕਦੀ ਹੈ।

ਈਸਾਈ ਪ੍ਰਚਾਰਦੇ ਹਨ ਕਿ ਜੇ ਤੁਸੀ ਮੁਕਤੀ ਚਾਹੁੰਦੇ ਹੋ ਤਾਂ "ਈਸਾ ਮਸੀਹ ਨੂੰ ਰੱਬ ਦਾ ਪੁੱਤਰ ਮੰਨੋ" ਹਿੰਦੂ ਸ਼ਾਸਤ੍ਰਾਂ ਵਿਚ ਅਤੇ ਗੀਤਾ ਵਿਚ ਆਦੇਸ਼ ਹੈ ਕਿ ਆਪੋ-ਆਪਣੇ ਵਰਣਾਂ ਲਈ ਨਿਸ਼ਚਤ ਮਰਯਾਦਾਵਾਂ ਦੇ ਅਨੁਸਾਰ ਕੰਮ ਕਰਨਾ ਮੋਖ-ਪ੍ਰਾਪਤੀ ਦਾ ਸਾਧਨ ਹੈ ।

ਸਿਰਫ਼ ਗੁਰੂ ਗ੍ਰੰਥ ਸਾਹਿਬ ਵਿਚ ਸਪਸ਼ਟ ਫੁਰਮਾਨ ਹੈ ਕਿ, "**ਕੋਈ ਬੋਲੈ ਰਾਮ ਰਾਮ, ਕੋਈ ਖੁਦਾਇ**"।। . . . (ਪੰਨਾ 885) । ਭਾਵ ਇਹ ਹੈ ਕਿ ਤੁਸੀ ਬੇਨਤੀ ਰਾਮ ਨੂੰ ਕਰੋ ਜਾਂ ਅੱਲਾਹ ਨੂੰ ਪਰਮਾਤਮਾ ਨੂੰ ਸਭ ਪਰਵਾਨ ਹੈ । ਗੁਰੂ ਗੋਬਿੰਦ ਸਿੰਘ ਜੀ ਦਾ ਸਪਸ਼ਟ ਫੁਰਮਾਨ ਹੈ - "**ਹਿੰਦੂ ਔ ਤੁਰਕ ਕੋਊ ਰਾਫਜੀ ਇਮਾਮ ਸ਼ਾਫੀ । ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ**"। ਉਹਨਾਂ ਨੇ ਸਪਸ਼ਟ ਕੀਤਾ ਹੈ ਕਿ ਇਸਲਾਮ ਦੇ ਦੋ ਮੁਖ ਫਿਰਕਿਆਂ ਸ਼ੀਆ ਅਤੇ ਸੁੰਨੀ ਵਿਚਕਾਰ ਵੀ ਕੋਈ ਭੇਦ ਨਹੀਂ ਹੈ ਅਤੇ ਸਾਰੀ ਮਨੁੱਖ ਜਾਤੀ ਦੀ ਇਕੋ ਹੀ ਜਾਤ ਹੈ । ਅਜੇ ਵੀ ਹਰ ਸਾਲ ਹਰ ਮੁਸਲਮਾਨੀ ਮੁਲਕ ਵਿਚ ਸ਼ੀਆ ਅਤੇ ਸੁੰਨੀ ਮੁਸਲਮਾਨ ਇਕ ਦੂਸਰੇ ਨੂੰ ਜਾਨੋ ਮਾਰ ਦੇਂਦੇ ਹਨ। ਖਾਲਸੇ ਦਾ ਪ੍ਰਚਾਰ ਹੀ ਇਹਨਾ ਨੂੰ ਸਿਧੇ ਰਸਤੇ

ਲਿਆ ਸਕਦਾ ਹੈ ।

ਸਯੁੰਕਤ ਰਾਸ਼ਟ੍ਰ-ਸੰਘ ਇਸ ਪਾਸੇ ਕਾਮਯਾਬ ਨਹੀਂ ਰਿਹਾ । ਸਿਰਫ ਖਾਲਸਾ ਹੀ ਸ਼ਾਂਤੀਦੂਤ ਦਾ ਕੰਮ ਕਰ ਸਕਦਾ ਹੈ ਅਤੇ ਤਿਬਤੀਆਂ ਉਤੇ ਹੋ ਰਹੀ ਲਗਾਤਾਰ ਵਧੀਕੀ ਦਾ ਅੰਤ ਕਰ ਸਕਦਾ ਹੇ ਅਤੇ ਨਾਲ ਹੀ ਉਹਨਾਂ ਦੀ ਜਲਾਵਤਨੀ ਦਾ ਭੋਗ ਪਾ ਸਕਦਾ ਹੈ ਜਿਹੜੀ ਕਿ ਉਹ 1959 ਤੋਂ ਭੋਗ ਰਹੇ ਹਨ ।

**ਸਵਾਲ :- ਜਿਹੜੀ ਖੁਦ-ਮੁਖਤਿਆਰ ਅਤੇ ਸਰਬ ਸੱਤਾਧਾਰੀ ਖਾਲਸਾ ਸਲਤਨਤ (ਰਾਜ ਸਟੇਟ) ਦਾ ਜ਼ਿਕਰ ਕੀਤਾ ਹੈ । ਇਹ ਸਲਤਨਤ ਕਿਥੇ ਕਾਇਮ ਹੋਣੀ ਹੈ ?**

ਜਵਾਬ :- ਇਹ ਸਲਤਨਤ ਸੰਸਾਰ ਭਰ ਵਿਚ ਫੈਲੀ ਹੋਈ ਹੈ । ਇਹ ਉਹ ਸਲਤਨਤ ਹੈ ਜਿਸ ਦੀਆ ਕੋਈ ਭੂਗੋਲਕ ਸੀਮਾਵਾਂ ਨਹੀਂ ਹਨ । ਇਹ ਸਲਤਨਤ (ਸਟੇਟ - ਛਓੰਓਥ) ਦੁਨੀਆਂ ਦੇ ਘਟੋ-ਘਟ 100 ਮੁਲਕਾਂ ਵਿਚ ਫੈਲੀ ਹੈ, ਜਿਥੇ ਕਿ ਖਾਲਸਾ ਜੀ ਦਾ ਵਾਸਾ ਹੈ । ਦਰਅਸਲ, ਇਹ ਭੂਗੋਲਕ ਸੀਮਾਵਾਂ ਵਾਲੇ ਮੁਲਕਾਂ ਦੇ ਰਾਸ਼ਟ੍ਰਵਾਸੀਆਂ ਵਲੋਂ ਅਮਲ ਕੀਤਾ ਗਿਆ ਰਾਸ਼ਟ੍ਰਵਾਦ ਜਾਂ ਵਤਨ ਪਰੱਸਤੀ ਹੀ ਹੈ ਜਿਹੜੀ ਕਿ ਦੁਨੀਆਂ ਵਿਚ ਜੰਗ ਅਤੇ ਵਧੀਕੀ ਲਈ ਜਿੰਮੇਵਾਰ ਹੈ । ਐਟਮ ਬੰਬ ਵੀ ਮਹਿਜ ਭੂਗੋਲਕ ਸੀਮਾਵਾਂ ਦੀ ਰਖਿਆ ਦੀ ਹੀ ਇਕ ਜਰੂਰਤ ਹਨ । ਪਰੰਤੂ ਖਾਲਸਾ ਸਲਤਨਤ ਇਕ ਕਲਿਆਣਕਾਰੀ ਸਲਤਨਤ ਹੈ ਜੋ ਖਾਲਸੇ ਦੇ ਹਿਤਾਂ ਦੀ ਰਖਵਾਲੀ ਦੇ

ਨਾਲ ਨਾਲ ਹਰ ਮਨੁਖ ਦੇ ਉਥਾਨ ਅਤੇ ਭਲੇ ਲਈ ਬਣੀ ਹੈ। ਆਉ ਮਾਣ ਨਾਲ ਸਿਰ ਉੱਚਾ ਕਰੀਏ ਕਿ ਅਕਾਲ ਪੁਰਖ ਦੀ ਆਪਣੀ ਜੋਤਿ ਨੇ ਹੀ ਗੁਰੂ ਨਾਨਕ ਰਾਹੀਂ ਸਾਨੂੰ ਸਾਰੇ ਸੰਸਾਰ ਵਿਚ ਹਲੇਮੀ ਰਾਜ ਸਥਾਪਤ ਕਰਨ ਦੀ ਜ਼ਿਮੇਵਾਰੀ ਦਿਤੀ ਹੋਈ ਹੈ ।

ਪੰਜਾਬ ਅਤੇ ਕਸ਼ਮੀਰ ਦੇ ਇਤਿਹਾਸ ਤੇ ਇਕ ਝਾਤ

1) ਅਜ ਤੋਂ 2325 ਸਾਲ ਪਹਿਲਾਂ ਯੁਨਾਨ ਦੇ ਸਕੰਦਰ ਨੇ ਪੰਜਾਬ ਦੇ ਰਾਜਾ ਪੋਰਸ ਨੂੰ ਹਰਾਇਆ ਸੀ। ਸਿਕੰਦਰ 10,000 ਦੀ ਫੌਜ ਲੈ ਕੇ ਕੋਈ 2500 ਮੀਲ ਦੂਰੋਂ ਉਸ ਜ਼ਮਾਨੇ ਵਿਚ ਸਾਰੀਆਂ ਤਕਲੀਫਾਂ ਝਲਦਾ ਅਤੇ ਰਸਤੇ ਦੇ ਸਾਰੇ ਮੁਲਕਾਂ ਤੇ ਕਬਜ਼ਾ ਕਰਦਾ ਸਿੰਧ ਦਰਿਆ ਪਾਰ ਕਰਕੇ ਪੋਰਸ ਦੀ ਵਡੀ ਹਾਥੀਆਂ ਵਾਲੀ ਸੈਨਾ ਨਾਲ ਟਕਰਾਇਆ ਸੀ ।

2) ਪੰਜਾਬ ਦਾ ਅਖ਼ੀਰਲਾ ਵੱਡਾ ਹਿੰਦੂ ਰਾਜਾ ਜੈਪਾਲ ਸੀ (965-1001), ਜਿਸਦੇ ਰਾਜ ਵਿਚ ਲਾਹੌਰ, ਮੁਲਤਾਨ, ਪੇਸ਼ਾਵਰ ਅਤੇ ਕਾਬਲ ਵੀ ਸਨ। ਮੈਹਮੂਦ ਗਜਨਵੀ ਨੇ 28-11-1001 ਨੂੰ ਜੈਪਾਲ ਜਿਸਨੂੰ ਕਾਬਲਸ਼ਾਹ ਵੀ ਕਹਿੰਦੇ ਸਨ ਨੂੰ ਹਰਾ ਕੇ ਉਸ ਨੂੰ ਅਫਗਾਨਿਸਤਾਨ ਵਿਚੋਂ ਕੱਢ ਦਿਤਾ ਅਤੇ ਉਸ ਕੋਲੋਂ ਪੇਸ਼ਾਵਰ ਖੋਹ ਕੇ ਇਸ ਨੂੰ ਅਫਗਾਨਿਸਤਾਨ ਨਾਲ ਰਲਾ ਲਿਆ । ਜੈਪਾਲ ਨੇ ਇਹ ਨਮੋਸ਼ੀ ਨਾ ਸਹਾਰਦੇ ਹੋਏ ਆਪਣੇ ਆਪ ਨੂੰ ਅਗ ਲਾ ਲਈ ।

3) 1012 ਵਿਚ ਰਾਜਾ ਜੈਪਾਲ ਦੇ ਬੇਟੇ ਰਾਜਾ ਅਨੰਦਪਾਲ ਦੇ ਮਰਨ ਉਪਰੰਤ ਉਸ ਦਾ ਬੇਟਾ ਸੁਖਪਾਲ

ਮੁਸਲਮਾਨ ਬਣ ਗਿਆ ।

4) ਮੈਹਮੂਦ ਗਜਨਵੀ ਨੇ ਪੰਜਾਬੋਂ ਲੰਘਦੇ ਹੋਏ 30 ਸਾਲਾਂ ਵਿਚ 17 ਹਮਲੇ ਕੀਤੇ। ਉਸਨੇ 1017 ਨੂੰ ਮਥਰਾ ਤਬਾਹ ਕੀਤਾ। ਅਤੇ 1024 ਨੂੰ ਸੋਮਨਾਥ ਦਾ ਮੰਦਰ ਤੋੜਿਆ ।

5) ਮੁਹਮੰਦ ਗੌਰੀ ਨੇ 1186 ਵਿਚ ਦਿੱਲੀ ਫ਼ਤਿਹ ਕੀਤੀ ਅਤੇ 1206 ਵਿਚ ਮਰਨ ਤਕ ਹਿੰਦੁਸਤਾਨ ਦੇ ਬਹੁਤ ਵਡੇ ਹਿਸੇ ਤੇ ਕਬਜ਼ਾ ਕਰ ਲਿਆ ।

6) ਸਨ 1012 ਤੋਂ ਬਾਦ ਪਹਿਲਾ ਪੰਜਾਬੀ ਨਾਮ ਜਿਹੜਾ ਪੰਜਾਬ ਦੇ ਇਤਿਹਾਸ ਵਿਚ ਮਿਲਦਾ ਹੈ ਉਹ 1469 ਵਿਚ ਗੁਰੂ ਨਾਨਕ ਸਾਹਿਬ ਦਾ ਹੈ । ਉਸ ਵੇਲੇ ਤਕ ਸਾਰੇ ਪਛਮੀ ਪੰਜਾਬ ਵਿਚ ਕੋਈ ਟਾਂਵਾਂ ਟਾਂਵਾਂ ਹੀ ਹਿੰਦੂ ਰਹਿ ਗਿਆ ਸੀ ।

7) 1339 ਵਿਚ ਸ਼ਾਹ ਮੀਰ (ਜਿਹੜਾ ਕਸ਼ਮੀਰ ਦੇ ਹਿੰਦੂ ਰਾਜੇ ਦਾ 1313 ਤੋਂ ਨੌਕਰ ਸੀ) ਨੇ ਕਸ਼ਮੀਰ ਦਾ ਰਾਜ ਸੰਭਾਲ ਕੇ ਸ਼ਮਸੁਦੀਨ ਸ਼ਾਹ ਅਖਵਾਇਆ । ਮੁਸਲਮਾਨ ਹਾਕਮ ਨੇ ਹਿੰਦੂਆਂ ਨੂੰ ਜਬਰੀ ਮੁਸਲਮਾਨ ਬਣਾਇਆ ਅਤੇ ਕਸ਼ਮੀਰੀ ਪੰਡਿਤ ਕਸ਼ਮੀਰ ਛਡ ਗਏ । ਸੌ ਸਾਲਾਂ ਵਿਚ ਕੇਵਲ 16 ਪੰਡਤਾਂ ਦੇ ਟਬਰਾਂ ਨੂੰ ਛਡ ਕੇ ਬਾਕੀ ਸਾਰੇ ਹਿੰਦੂ ਮੁਸਲਮਾਨ ਬਣ ਗਏ ।

8) ਜੈਨੁਲਬਦੀਨ-ਬਦਸ਼ਾਹ ਯਾ ਬਾਦਸ਼ਾਹ ਨੇ 1422-1474 ਤਕ ਹਿੰਦੂਆਂ ਤੇ ਜ਼ੁਲਮ ਬੰਦ ਕੀਤੇ, ਨਸੇ ਹੋਏ ਪੰਡਤਾਂ ਨੂੰ ਕਸ਼ਮੀਰ ਵਾਪਸ ਬੁਲਾਇਆ ।

9) 1586 ਵਿਚ 33 ਸਾਲਾਂ ਤੋਂ ਜ਼ਾਲਮਾਨਾ ਰਾਜ ਕਰਦੇ ਹੋਏ ਚੱਕ ਟਬਰ ਤੋਂ ਮੁਸਲਮਾਨ ਵੀ ਤੰਗ ਆ ਗਏ ਅਤੇ ਉਹਨਾਂ ਨੇ ਅਕਬਰ ਬਾਦਸ਼ਾਹ ਨੂੰ ਅਪੀਲ ਕੀਤੀ ਅਤੇ ਅਕਬਰ ਨੇ ਕਸ਼ਮੀਰ ਨੂੰ ਦਿਲੀ ਦੇ ਮੁਗਲ ਰਾਜ ਦਾ ਹਿਸਾ ਬਣਾ ਲਿਆ ।

10) 1675 ਵਿਚ ਔਰੰਗਜ਼ੇਬ ਦਾ ਜ਼ੁਲਮ ਨਾ ਸਹਾਰਦੇ ਹੋਏ 500 ਕਸ਼ਮੀਰੀ ਪੰਡਤਾਂ ਦਾ ਜੱਥਾ ਅੰਮ੍ਰਿਤਸਰ ਹੁੰਦਾ ਹੋਇਆ ਗੁਰੂ ਤੇਗ ਬਹਾਦਰ ਸਾਹਿਬ ਕੋਲ ਅਨੰਦਪੁਰ ਸਾਹਿਬ ਪੰਹੁਚਿਆ ਅਤੇ ਅਰਜੋਈ ਕੀਤੀ ਕਿ ਉਹ ਕਸ਼ਮੀਰੀ ਬ੍ਰਾਹਮਣਾਂ ਦੇ ਧਰਮ ਨੂੰ ਬਚਾਣ । 11-11-1675 ਨੂੰ ਔਰੰਗਜ਼ੇਬ ਦੇ ਹੁਕਮਾਂ ਨਾਲ ਗੁਰੂ ਜੀ ਦੇ ਮੁਸਲਮਾਨ ਬਣਨ ਤੋਂ ਨਾਂਹ ਕਰਨ ਉਪਰੰਤ ਉਨ੍ਹਾਂ ਨੂੰ ਸ਼ਹੀਦ ਕੀਤਾ ਗਿਆ ।

11) 1753 ਵਿਚ ਮੁਗਲ ਰਾਜ ਦੇ ਕਮਜ਼ੋਰ ਹੋਣ ਨਾਲ ਅਹਿਮਦ ਸ਼ਾਹ ਅਬਦਾਲੀ ਨੇ ਕਸ਼ਮੀਰ ਨੂੰ ਅਫਗਾਨਿਸਤਾਨ ਦਾ ਫਿਰ ਹਿਸਾ ਬਣਾ ਲਿਆ।

12) 4-7-1819 ਨੂੰ ਜਨਰਲ ਸ੍ਰ. ਹਰੀ ਸਿੰਘ ਨਲਵੇ ਦੀ ਕਮਾਨ ਹੇਠ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਨੇ ਸ੍ਰੀਨਗਰ ਫਤਿਹ ਕਰਕੇ ਇਸ ਨੂੰ ਲਾਹੌਰ ਦਰਬਾਰ ਦਾ ਹਿਸਾ ਬਣਾਇਆ । 1339-1819 ਤਕ ਕਸ਼ਮੀਰ ਵਿਚ ਮੁਸਲਮਾਨੀ ਰਾਜ ਸੀ ਅਤੇ ਜੇ ਰਣਜੀਤ ਸਿੰਘ ਕਸ਼ਮੀਰ ਤੇ ਕਬਜ਼ਾ ਨਾ ਕਰਦਾ ਤਾਂ ਇਹ ਅਜ ਵੀ ਕਾਬਲ (ਅਫਗਾਨਿਸਤਾਨ) ਦੇ ਅਧੀਨ ਰਹਿੰਦਾ ।

13) 6-5-1834 ਨੂੰ ਹਰੀ ਸਿੰਘ ਨਲਵਾ ਨੇ 833

ਸਾਲ ਬਾਦ ਪਿਸ਼ਾਵਰ ਨੂੰ ਅਫਗਾਨਾਂ ਕੋਲੋਂ ਜਿਤ ਕੇ ਇਸਨੂੰ ਮੁੜ ਪੰਜਾਬ ਨਾਲ ਜੋੜਿਆ । ਆਪਣੇ ਫੌਜੀਆਂ ਰਾਹੀਂ ਤਿੰਨ ਮਹੀਨਿਆਂ ਵਿਚ ਮਿੱਟੀ ਗਾਰੇ ਦਾ ਬਹੁਤ ਵਡਾ ਜਮਰੌਦ ਦਾ ਕਿਲ੍ਹਾ ਅਤੇ ਕਈ ਹੋਰ ਛੋਟੇ ਕਿਲ੍ਹੇ ਬਣਾ ਕੇ ਹਮੇਸ਼ਾ ਵਾਸਤੇ ਅਫਗਾਨਾਂ ਦੇ ਇਧਰ ਆਣ ਦੇ ਸਾਰੇ ਰਸਤੇ ਬੰਦ ਕਰ ਦਿਤੇ ।

14) ਰਣਜੀਤ ਸਿੰਘ ਦੇ ਮਰਨ ਉਪਰੰਤ ਮਹਾਰਾਜਾ ਸ਼ੇਰ ਸਿੰਘ ਨੇ ਖਾਲਸਾ ਫੌਜਾਂ ਰਾਹੀਂ ਲਦਾਖ ਤੇ ਕਬਜ਼ਾ ਕਰਕੇ ਇਸਨੂੰ ਤਿਬਤ ਨਾਲੋਂ ਤੋੜਕੇ ਲਾਹੌਰ ਦਰਬਾਰ ਦੀ ਮਲਕੀਅਤ ਬਣਾਇਆ ।

15) ਇਹ ਪੂਰਨ ਸਚਾਈ ਹੈ ਕਿ ਪਿਸ਼ਾਵਰ ਅਤੇ ਫਰੰਟਿਅਰ ਦੀ ਪਸ਼ਤੋ ਬੋਲਦੀ ਸਟੇਟ ਯਾ ਸੂਬਾ ਪਾਕਿਸਤਾਨ ਨੂੰ ਮਹਾਰਾਜਾ ਰਣਜੀਤ ਸਿੰਘ ਦੀ ਦੇਣ ਹੈ ।

16) ਕਸ਼ਮੀਰ ਅਤੇ ਲਦਾਖ ਵੀ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਕਾਰਨ ਅਜ ਹਿੰਦੁਸਤਾਨ ਦਾ ਹਿੱਸਾ ਹਨ ।

17) 1849-1947 ਤਕ ਅੰਗਰੇਜ਼ੀ ਰਾਜ ਵਿਚ ਜਮਰੌਦ ਦੇ ਕਿਲ੍ਹੇ ਵਿਚ ਹਰੀ ਸਿੰਘ ਨਲੂਏ ਦੀ ਯਾਦ ਵਿਚ ਬਣੇ ਗੁਰਦਵਾਰੇ ਦਾ ਗ੍ਰੰਥੀ ਹਿੰਦੁਸਤਾਨੀ ਫੌਜ ਦਾ ਸਿਪਾਹੀ ਹੁੰਦਾ ਸੀ ।

ਵਰਤ ਨ ਰਹਉ ਨ ਮਹ ਰਮਦਾਨਾ ॥

ਤਿਸੁ ਸੇਵੀ ਜੋ ਰਖੈ ਨਿਦਾਨਾ ॥੧॥

ਏਕੁ ਗੁਸਾਈ ਅਲਹੁ ਮੇਰਾ ॥

ਹਿੰਦੂ ਤੁਰਕ ਦੁਹਾਂ ਨੇਬੇਰਾ ॥੧॥ ਰਹਾਉ ॥

ਹਜ ਕਾਬੈ ਜਾਉ ਨ ਤੀਰਥ ਪੂਜਾ ॥

ਏਕੋ ਸੇਵੀ ਅਵਰੁ ਨ ਦੂਜਾ ॥੨॥

ਪੂਜਾ ਕਰਉ ਨ ਨਿਵਾਜ ਗੁਜਾਰਉ ॥

ਏਕ ਨਿਰੰਕਾਰ ਲੇ ਰਿਦੈ ਨਮਸਕਾਰਉ ॥੩॥

**ਨਾ ਹਮ ਹਿੰਦੂ ਨ ਮੁਸਲਮਾਨ ॥**

ਅਲਹ ਰਾਮ ਕੇ ਪਿੰਡੁ ਪਰਾਨ ॥੪॥

ਕਹੁ ਕਬੀਰ ਇਹੁ ਕੀਆ ਵਖਾਨਾ ॥

ਗੁਰ ਪੀਰ ਮਿਲਿ ਖੁਦਿ ਖਸਮੁ ਪਛਾਨਾ ॥੫॥੩॥ ਪੰਨਾ ੧੧੩੬

ਰਾਮਕਲੀ ਮਹਲਾ ੫ ॥

**ਕੋਈ ਬੋਲੈ ਰਾਮ ਰਾਮ ਕੋਈ ਖੁਦਾਇ ॥**

ਕੋਈ ਸੇਵੈ ਗੁਸਈਆ ਕੋਈ ਅਲਾਹਿ ॥੧॥

ਕਾਰਣ ਕਰਣ ਕਰੀਮ ॥

ਕਿਰਪਾ ਧਾਰਿ ਰਹੀਮ ॥੧॥ ਰਹਾਉ ॥

ਕੋਈ ਨਾਵੈ ਤੀਰਥਿ ਕੋਈ ਹਜ ਜਾਇ ॥

ਕੋਈ ਕਰੈ ਪੂਜਾ ਕੋਈ ਸਿਰੁ ਨਿਵਾਇ ॥੨॥

ਕੋਈ ਪੜੈ ਬੇਦ ਕੋਈ ਕਤੇਬ ॥

ਕੋਈ ਓਢੈ ਨੀਲ ਕੋਈ ਸੁਪੇਦ ॥੩॥

ਕੋਈ ਕਹੈ ਤੁਰਕੁ ਕੋਈ ਕਹੈ ਹਿੰਦੂ ॥

ਕੋਈ ਬਾਛੈ ਭਿਸਤੁ ਕੋਈ ਸੁਰਗਿੰਦੂ ॥੪॥

ਕਹੁ ਨਾਨਕ ਜਿਨਿ ਹੁਕਮੁ ਪਛਾਤਾ ॥

ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ ॥੫॥੯॥

ਪੰਨਾ ੮੮੫

# ਗੁਰੂ ਨਾਨਕ ਸਾਹਿਬ ਨੂੰ ਪਤਿਤ ਸਿੱਖਮਨਜ਼ੂਰ ਨਹੀਂ ?

ਕਈ ਨੌਜਵਾਨ ਸਿੱਖ ਮਹਿਸੂਸ ਕਰਦੇ ਹਨ ਕਿ ਕੇਸ ਸਿੱਖੀ ਦਾ ਜ਼ਰੂਰੀ ਅੰਗ ਨਹੀਂ, ਅਤੇ ਕੇਸਾਂ ਦੀ ਬੇਅਦਬੀ ਕਰਕੇ ਵੀ ਚੰਗਾ ਸਿੱਖ ਰਹਿ ਸਕੀਦਾ ਹੈ, ਪਰ ਗੁਰੂ ਨਾਨਕ ਸਾਹਿਬ ਦੀ ਬਾਣੀ ਦੀ ਵਿਆਖਿਆ ਤੋਂ ਅਸੀਂ ਗੁਰੂ ਸਾਹਿਬ ਦੇ ਆਪਣੇ ਵਿਚਾਰ ਇਸ ਪ੍ਰਤੀ ਸਮਝ ਸਕਦੇ ਹਾਂ;

**"ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ"**
(ਰਾਗ ਧਨਾਸਰੀ ਮਹਲਾ ੧, ਸਫਾ ੬੬੩)

ਗੁਰੂ ਜੀ ਕਿਸੇ ਬੋਲੀ ਦੇ ਵਿਰੋਧੀ ਨਹੀਂ, ਪਰ ਇਥੇ ਦੇਸ਼ ਦੀ ਰਖਿੱਆ ਕਰਨ ਵਾਲੇ ਖਤਰੀਆਂ ਦੀ ਉਸ ਗੁਲਾਮੀ ਵਲ ਇਸ਼ਾਰਾ ਕਰ ਰਹੇ ਹਨ, ਕਿ ਇਕ ਪਾਸੇ ਮੁਸਲਮਾਨਾ ਨੂੰ 'ਮਲੇਛ' ਆਖਦੇ ਹਨ, ਪਰ ਦੂਜੇ ਪਾਸੇ ਆਪਣੇ ਨਿਜੀ ਸੁਆਰਥ ਲਈ, ਉਨ੍ਹਾਂ ਆਪਣੀ ਬੋਲੀ ਛਡ ਕੇ, ਉਨ੍ਹਾਂ ਦੀ ਬੋਲੀ ਅਪਣਾ ਲਈ ਹੈ । ਗੁਰੂ ਜੀ ਅਨੁਸਾਰ, ਉਨ੍ਹਾਂ ਦਾ ਇਉਂ ਕਰਨਾ ਆਪਣੇ ਧਰਮ ਨੂੰ ਛਡਣ ਦੇ ਬਰਾਬਰ ਹੈ ।

"ਅੰਤਰਿ ਪੂਜਾ ਪੜਿਹ ਕਤੇਬਾ ਸੰਜਮੁ ਤੁਰਕਾ ਭਾਈ ॥"
(ਰਾਗ ਆਸਾ ਮਹਲਾ ੧, ਪੰਨਾ ੪੭੧)

ਘਰ ਅੰਦਰ ਉਹ (ਮੂਰਤੀ) ਪੂਜਾ ਕਰਦੇ ਹਨ, ਪਰ ਦਿਖਾਵੇ ਲਈ ਕੁਰਾਨ ਅਤੇ ਕਤੇਬਾਂ ਪੜ੍ਹਦੇ ਹਨ ਅਤੇ ਰਹਿਣੀ ਬਹਣੀ ਭੀ ਮੁਸਲਮਾਆਂ ਵਾਲੀ ਰਖਦੇ ਹਨ ।

ਹੁਣ ਗੁਰੂ ਨਾਨਕ ਸਾਹਿਬ ਉਨ੍ਹਾਂ ਸਿੱਖਾਂ ਨੂੰ ਕੀ ਕਹਿਣਗੇ ਜਿਹੜੇ ਘਰ ਅੰਦਰ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਦੇ ਹਨ, ਜਪੁਜੀ ਸਾਹਿਬ ਪੜਦੇ ਹਨ ਪਰ ਆਪਣੀ ਬੋਲੀ ਪੰਜਾਬੀ ਵਿਚ ਗਲਬਾਤ ਨਹੀਂ ਕਰਦੇ ਅਤੇ ਰਾਜ ਕਰਨ ਵਾਲੀ ਫਿਰਕੂ ਬਹੁਗਿਣਤੀ ਨੂੰ ਖੁਸ਼ ਕਰਨ ਲਈ ਕੇਸਾਂ ਤੋਂ ਬਗੈਰ ਘੁਮੰਦੇ ਹਨ, ਤਾ ਕਿ ਉਨ੍ਹਾਂ ਨੂੰ ਕਿਤੇ ਸਿੱਖ ਨਾ ਸਮਝਿਆ ਜਾਵੇ । ਕਈ ਸਿੱਖ ਨੌਜਵਾਨ ਕਪੜੇ ਦੀ ਟੋਪੀ ਪਾਕੇ ਸਕੂਟਰ ਵੀ ਚਲਾਂਦੇ ਫਿਰਦੇ ਹਨ ਅਤੇ ਉਹਨਾਂ ਨੂੰ ਉਤਸ਼ਾਹ ਦੇਣ ਲਈ ਪੁਲਸ ਉਹਨਾਂ ਦਾ ਚਲਾਨ ਵੀ ਨਹੀਂ ਕਰਦੀ, ਜਦ ਕਿ ਉਹਨਾਂ ਤਾਂ ਦਸਤਾਰ ਧਾਰੀ ਹੁੰਦੀ ਹੈ ਅਤੇ ਨਾ ਹੀ ਉਹਨਾਂ ਨੇ ਹੈਲਮੇਟ (ਲੁਹ ਟੋਪ) ਪਹਿਨਿਆ ਹੁੰਦਾ ਹੈ ।

**"ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ । ਮਲੇਛ ਧਾਨ ਲੈ ਪੂਜਹਿ ਪੁਰਾਣੁ ॥ ਅਭਾਖਿਆ ਕਾ ਕੁਠਾ ਬਕਰਾ ਖਾਣਾ ........"** (ਆਸਾ ਮਹਲਾ ੧, ਪੰਨਾ ੪੭੨)

ਮੁਸਲਮਾਨ ਹਾਕਮਾਂ ਦੀਆਂ ਨਜ਼ਰਾਂ ਵਿਚ ਪ੍ਰਵਾਨ ਹੋਣ ਲਈ ਹਿੰਦੂ ਨੀਲੇ ਕਪੜੇ ਪਾਂਦੇ ਹਨ, ਉਨ੍ਹਾਂ ਕੋਲੋਂ ਕਮਾਈ ਕਰਕੇ, ਪੁਰਾਣਾਂ ਨੂੰ ਪੂਜਦੇ ਹਨ, ਅਤੇ ਮੁਸਲਮਾਨੀ ਰੀਤ ਨਾਲ ਮਾਰਿਆ ਹੋਇਆ ਬਕਰਾ ਖਾਂਦੇ ਹਨ ।

ਹੁੰਣ ਗੁਰੂ ਨਾਨਕ ਸਾਹਿਬ ਉਹਨਾਂ ਸਿੱਖਾਂ ਨੂੰ ਕੀ ਕਹਿਣਗੇ ਜਿਹੜੇ ਸਿਰਫ ਬਹੁਗਿਣਤੀ ਫਿਰਕੇ ਨੂੰ ਖੁਸ਼ ਕਰਨ ਲਈ ਚਿੱਟੀ ਪੱਗ ਬੰਨਦੇ ਹਨ ਜਾਂ ਬਗੈਰ ਕੇਸਾਂ ਤੋਂ ਘੁਮਦੇ ਹਨ ਅਤੇ ਹੋਟਲਾਂ ਵਿਚ ਕੁੱਠਾ ਮਾਸ ਖਾਂਦੇ ਹਨ – ਅੱਜ ਕਲ ਤਕਰੀਬਨ

ਸਾਰੇ ਹੋਟਲਾਂ ਵਿਚ ਕੁੱਠਾ ਮਾਸ ਹੀ ਬਣਦਾ ਹੈ ਜਿਸ ਨੂੰ ਹਿੰਦੂ ਵੀ ਛਕਦੇ ਹਨ । ਉਹਨਾਂ ਨੌਜਵਾਨ ਸਿੱਖਾਂ ਬਾਰੇ ਗੁਰੂ ਨਾਨਕ ਸਾਹਿਬ ਦਾ ਕੀ ਵਿਚਾਰ ਹੋ ਸਕਦਾ ਹੈ ਜਿਹੜੇ ਅਕਾਲ ਤਖ਼ਤ ਦੇ ਹੁਕਮਨਾਮੇ ਦੇਉਲਟ ਆਪਣੇ ਨਾਮ ਨਾਲੋਂ "ਸਿੰਘ" ਹਟਾ ਕੇ ਆਪਣੇ ਨਾਮ ਨਾਲ ਜਾਤ ਲਿਖ ਕੇ ਫਿਰਕੂ ਬਹੁਗਿਣਤੀ ਨੂੰ ਖੁਸ਼ ਕਰਨ ਵਿਚ ਆਪਣਾ ਨਿਜੀ ਸੁਆਰਥ ਸਮਝਦੇ ਹਨ, ਮਿਸਾਲ ਵਜੋਂ : ਸੁਰਿੰਦਰ ਬਾਵਾ , ਬਲਵਿੰਦਰ ਚੀਮਾ, ਜਸਵਿੰਦਰ ਭੁੱਲਰ, ਹਰਜੋਤ ਉਬਰਾਏ, ਸੁਰਜੀਤ ਹਾਂਸ, ਸੁਖਮਿੰਦਰ ਸੇਖੋਂ,ਕੰਵਰ ਸੰਧੂਆਦਿਕ । ਬਹੁਤੇ ਸਿਖਾਂ ਨੇ ਆਪਣੀਆਂ ਬੇਟੀਆਂ ਦੇ ਨਾਂ : ਬਬਲੀ ਸਿਧੂ, ਨੇਹਾ ਗਿਲ, ਮਿਨੀ ਉਬਰਾਏ, ਗੀਤਾ ਮਾਨ, ਪੁਨੀਤ ਢਿਲੋਂ, ਨੀਰੂ ਗਰੇਵਾਲ, ਅਨਾਪੂਰਨਾ ਵਿਰਦੀ ਨਵਨੀਤ ਟੱਕਰ ਆਦਿਕ ਰਖੇ ਹੋਏ ਹਨ । ਇਨ੍ਹਾਂ ਬਾਰੇ ਗੁਰੂ ਸਾਹਿਬ ਇਹੋ ਕਹਿਣਗੇ :"**ਛੋਡੀ ਲੇ ਪਾਖੰਡਾ ॥**"

ਸਲੋਕ ਵਾਰਾਂ ਤੋਂ ਵਧੀਕ ਵਿਚ ਪੰਨਾਂ ੧੪੧੨ ਵਿਚ ਗੁਰੂ ਨਾਨਕ ਸਾਹਿਬ ਕਹਿੰਦੇ ਹਨ

**"ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥ ਇਤੁ ਮਾਰਗ ਪੈਰ ਧਰੀਜੈ ॥ ਸਿਰੁ ਦੀਜੈ ਕਾਣਿ ਨਾ ਕੀਜੈ ॥੨੦॥"**

ਹੇ ਭਾਈ ! ਜੇ ਤੈਨੂੰ ਪ੍ਰਭੂ ਪ੍ਰੇਮ ਦੀ ਖੇਡ ਖੇਡਣ ਦਾ ਸ਼ੌਂਕ ਹੈ ਤਾਂ ਆਪਣਾ ਸਿਰ ਤਲੀ ਉਤੇ ਰਖ ਕੇ ਮੇਰੀ ਗਲੀ ਵਿਚ ਆਈਂ । ਇਸ ਰਸਤੇ ਉਤੇ ਤਾਂਹੀ ਪੈਰ ਧਰਿਆ ਜਾ ਸਕਦਾ ਹੇ ਜੇ ਬਗੈਰ ਝਿਜਕ, ਅਹਿਸਾਨ ਮਜਬੂਰੀ ਤੇ ਸਿਰ ਦਿਤਾ ਜਾਏ । ਹੁਣ

ਜਿਹੜਾ ਸਿੱਖ ਕੇਸ ਰਖਣ ਤੋਂ ਕਤਰਾਂਦਾ ਹੈ ਅਤੇ ਤਰ੍ਹਾਂ ਤਰ੍ਹਾਂ ਦੇ ਬਹਾਨੇ ਘੜਦਾ ਹੇ ਉਹ ਗੁਰੂ ਨਾਨਕ ਨੂੰ ਕਿਵੇਂ ਮੰਨਜ਼ੂਰ ਹੋ ਸਕਦਾ ਹੈ ਕਿਉਂਕਿ ਗੁਰੂ ਨਾਨਕ ਤਾਂ ਸਿਰ ਮੰਗਦਾ ਹੈ ਅਤੇ ਉਹ ਵੀ, ਕਿ ਸਿੱਖ ਸਿਰ ਦੇਣ ਲਗਿਆਂ ਇਹ ਨਾ ਸਮਝੇ ਕਿ ਉਹ ਕੋਈ ਅਹਿਸਾਨ ਕਰ ਰਿਹਾ ਹੈ ।

ਡੰਕਨ ਗਰੀਨਲੈਸ ਨੇ ਆਪਣੀ ਕਿਤਾਬ "ਗਾਸਪਲ ਆਫ ਗੁਰੂ ਗ੍ਰੰਥ ਸਾਹਿਬ" - ੧੯੮੧ ਵਿਚ ਲਿਖਿਆ ਹੈ :

ਸਫਾ ੩੫ - **ਕੋਈ ਕਿਸ ਤਰ੍ਹਾਂ ਸਿੱਖ ਬਣ ਸਕਦਾ ਹੈ:** "ਜੇ ਉਹ ਗੁਰੂ ਸਾਹਿਬ ਵਿਚ ਪੂਰਨ ਵਿਸ਼ਵਾਸ ਦਾ ਐਲਾਨ ਕਰੇ ਅਤੇ ਅਕਾਲ ਪੁਰਖ ਨੂੰ ਆਤਮ ਸਮਰਪਣ ਕਰੇ, ਖੰਡੇ ਦਾ ਅੰਮ੍ਰਿਤ ਛਕੇ ਅਤੇ ਪੰਜ ਕਕਾਰਾਂ ਦਾ ਧਾਰਨੀ ਹੋਵੇ ਅਤੇ ਰਹਿਤਨਾਮੇ ਦੀ ਮਰਿਆਦਾ ਦਾ ਪਾਲਨ ਕਰੇ"।

ਸਫਾ ੩੬ - **ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖੀ ਵਿਚਾਰਧਾਰਾ ਕਿਉਂ ਬਦਲ ਦਿਤੀ :**

"ਅਸਲ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਕੋਈ ਤਬਦੀਲੀ ਨਹੀਂ ਕੀਤੀ ਪਰ ਸਿੱਖਾਂ ਤੇ ਅਤਿਆਚਾਰ ਦੇ ਸਮੇਂ, ਸਿੱਖਾਂ ਵਿਚ ਬਹਾਦਰੀ ਭਰਨ ਲਈ, ਉਨ੍ਹਾਂ ਬਾਹਰਲੇ ਚਿੰਨ ਸਥਾਪਤ ਕੀਤੇ, ਜਿਨ੍ਹਾਂ ਦੇ ਕਾਰਣ ਸਿਖਾਂ ਨੇ ਬਹੁਤ ਸ਼ਹੀਦੀਆਂ ਦਿਤੀਆਂ ਅਤੇ ਆਪਣੇ ਧਰਮ ਦੇ ਅਨਮੋਲ ਖਜਾਨੇ ਨੂੰ ਹਿੰਦੂ ਅਤੇ ਇਸਲਾਮੀ ਮਤ ਵਿਚ ਜਜ਼ਬ ਨਹੀਂ ਹੋਣ ਦਿਤਾ" - **ਡੰਕਨ ਗਰੀਨਲੈਸ ਵੀ ਪਤਿਤ ਨੂੰ ਸਿੱਖ ਨਹੀਂ ਮਨਦਾ ।**

ਸਿੱਖੀ : "ਖੰਨਿਅਹੁ ਤਿਖੀ ਵਾਲਹੁ ਨਿਕੀ"

# ਨੌਜਵਾਨ ਸਿੱਖਾਂ ਨੂੰ ਅਪੀਲ

੯੦,੦੦੦ ਵਰਗ ਮੀਲ ਵਿਚ ਫੈਲੀ ਸਰਕਾਰ ਖਾਲਸਾ (੧੭੯੯-੧੮੩੯) ਪਿਛਲ ਹਜ਼ਾਰ ਸਾਲ ਵਿਚ ਅਜ ਤਕ ਦੇ ਪੰਜਾਬ ਅਤੇ ਕਸ਼ਮੀਰ ਦਾ ਸਭ ਤੋਂ ਸ਼ਾਂਤੀ ਪੂਰਵਕ ਰਾਜ ਸੀ। ਹਦਾਂ ਅੰਦਰ ਬਣੀ ਇਹ ਸਟੇਟ, ਸਮੇਤ ਮਹਾਰਾਜਾ ਰਣਜੀਤ ਸਿੰਘ ਦੇ ਬਿਲਕੁਲ ਕੁਰੱਪਟ ਹੋ ਗਈ। ਮਹਾਰਾਜੇ ਨੇ ਵੀਹ ਤੋਂ ਵਧ ਵਿਆਹ ਕੀਤੇ, ਸ਼ਰਾਬ ਅਫ਼ੀਮ ਅਤੇ ਮਰਨ ਵੇਲੇ ਰਾਜਾ ਧਿਆਨ ਸਿੰਘ ਦੇ ਕਹਿਣ ਤੇ "ਰਾਮ-ਰਾਮ" ਕਹਿ ਕੇ ਸੁਆਸ ਛੱਡੇ। ਸਭ ਸਿੱਖ ਸਰਦਾਰ ਨਿੱਜੀ ਸੁਆਰਥ ਕਾਰਣ ਇਕ ਦੂਜੇ ਦੇ ਵੈਰੀ ਹੋ ਗਏ। ਕੇਵਲ ਖ਼ਾਲਸਾ ਫ਼ੌਜ ਦੇ ਗਰੀਬ ਸਿਪਾਹੀ ਹੀ ਸਿੱਖ ਹੋ ਕੇ ਨਿਤਰੇ ਅਤੇ ਅੰਗਰੇਜ਼ ਦੰਗ ਰਹਿ ਗਏ।

ਸਿੱਖੀ ਦਰਦ ਰਖਣ ਵਾਲੇ ਨੌਜਵਾਨ, ਸਾਡੇ ਲੀਡਰਾਂ ਨੇ ਪੰਥ ਨੂੰ ਧੋਖਾ ਦੇ ਕੇ "ਪੰਥ ਦੇ ਘਰ" ਲਈ ਅਕਾਲ ਤਖ਼ਤ ਤੇ ਅਰਦਾਸਾ ਸੋਧ ਕੇ ਧਰਮ ਯੁਧ ਮੋਰਚਾ ਅਰੰਭਿਆ। ਜਿਨ੍ਹਾਂ ਸਿੰਘਾਂ ਨੇ ਆਪਣਾ ਕੌਲ ਪੂਰਾ ਕਰਦੇ ਹੋਏ ਸ਼ਹੀਦੀਆਂ ਪਾਈਆਂ ਅਤੇ ਜਿਨ੍ਹਾਂ ਇਕ ਲੱਖ ਸਿੱਖਾਂ

ਨੇ "ਮਰਜੀਵੜੇ" ਬਣ ਕੇ ਇਸ ਸੰਘਰਸ਼ ਵਿਚ ਹਿਸਾ ਲਿਆ ਉਹ ਸਭ ਮਾਰੇ ਜਾ ਚੁਕੇ ਹਨ, ਕੁਝ ਮੁਲਕ ਤੋਂ ਬਾਹਰ ਬੈਠੇ ਹਨ ਅਤੇ ਕੁਝ ਜੇਲਾਂ ਵਿਚ ਬੈਠੇ ਹਨ । ਸ਼ਹੀਦਾਂ ਦੇ ਬੱਚੇ ਅਤੇ ਟਬਰ ਰੁਲਦੇ ਪਏ ਹਨ ਪਰ ਇਨ੍ਹਾਂ ਬੇਹਰੂਪੀਏ "ਅੰਮ੍ਰਿਤਧਾਰੀ" ਸਿੱਖਾਂ ਨੇ ਆਪਣੇ ਨੀਜੀ ਸੁਆਰਥ ਅਤੇ ਛੋਟੀ ਮੋਟੀ ਕੁਰਸੀ ਲਈ ਸਿੱਖੀ ਨੂੰ ਬਦਨਾਮ ਕੀਤਾ ਹੈ । ***"ਕਿਸੀ ਲੀਡਰ ਨੇ ਵੀ ਅਕਾਲ ਤਖ਼ਤ ਤੇ ਕੀਤੀ ਅਰਦਾਸ ਦੀ ਉਲੰਘਣਾ ਦੀ ਮੁਆਫੀ ਮੰਗ ਕੇ ਗੁਰੂ ਪੰਥ ਤੋਂ ਤਨਖਾਹ ਨਹੀਂ ਲਵਾਈ ।"*** ਇਸ ਵਕਤ ਗੁਰਦਵਾਰਿਆਂ ਦਾ ਛੋਟੇ ਤੋਂ ਛੋਟੇ ਸੇਵਾਦਾਰ, ਪੰਚ, ਸਰਪੰਚ, ਸ਼੍ਰੋਮਣੀ ਕਮੇਟੀ ਦੇ ਵਰਕਰ ਅਤੇ ਮੈਂਬਰ, ਐਮ. ਐਲ. ਏ., ਐਮ. ਪੀ., ਅਤੇ ਵਜ਼ੀਰਾਂ ਦਾ ਨਿਜੀ ਸੁਆਰਥ ਸਿੱਖੀ ਨੂੰ ਇਤਨਾ ਬਦਨ਼ਾਮ ਕਰ ਰਿਹਾ ਹੈ ਕਿ ਸਾਰੇ ਪਾਸੇ ਪਤਿਤਪੁਣੇ ਦੀ ਲਹਿਰ ਹੈ । ਘਟ ਤੋਂ ਘਟ ਦਸਵੰਧ ਜਿਸ ਨੂੰ ਗੁਰੂ ਅਰਜਨ ਦੇਵ ਜੀ ਨੇ ਲਾਜ਼ਮੀ ਕੀਤਾ ਸੀ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਮਸੰਦਾਂ ਨੂੰ ਹਟਾ ਕੇ ਕਿਹਾ ਸੀ ਕਿ ਇਹ ਸਿਧਾ ਗੁਰੂ ਸਾਹਿਬ - ਸਿੱਖੀ ਦੇ ਕੇਂਦਰ ਨੂੰ ਪਹੁੰਚੇ - ਹੁਣ ਇਹ ਦਸਵੰਧ ਹਰ ਸਾਲ ਇਕ ਹਜ਼ਾਰ ਕਰੋੜ ਦਾ ਬਣਦਾ ਹੈ ਜਿਸਦੇ ਸੂਦ

ਰਾਹੀਂ ਅਸੀਂ ਹਰ ਖਾਲਸੇ ਦੀ ਅਤੇ ਮਨੁਖਤਾ ਦੀ ਸੇਵਾ ਕਰ ਸਕਦੇ ਹਾਂ। ਚਿੜੀਆਂ ਦੇ ਆਲ੍ਹਣੇਂ ਦੀ ਤਰ੍ਹਾਂ ਆਪਣੇ ਕੌਮੀ ਘਰ ਦੀ ਮਿਸਾਲ ਰਖ਼ ਕੇ ਭੰਬਲਭੂਸੇ ਵਿਚ ਨਾ ਪਓ। ਇਹ ਤੁਹਾਨੂੰ ਖ਼ੁਆਰ ਕਰਣ ਦੀਆਂ ਚਾਲਾਂ ਹਨ। ਅਕਾਲ ਪੁਰਖ ਦੀ ਜੋਤ ਜਿਹੜੀ ਗੁਰੂ ਨਾਨਕ ਰਾਹੀਂ ਸਾਰੇ ਗੁਰੂਆਂ ਵਿਚ ਆਈ ਸੀ ਉਸਨੇ ਸਾਰੀ ਮਨੁੱਖਤਾ ਨੂੰ "ਅਕਾਲ ਪੁਰਖ ਦੀ ਫੌਜ" ਰਾਹੀਂ ਰਾਹਤ ਦੇਣੀ ਹੈ। ਤੁਸੀਂ ਅਕਾਲ ਤਖ਼ਤ ਅਧੀਨ ਸਾਰੇ ਸੰਸਾਰ ਦੇ ਮਾਲਿਕ ਹੋ ਅਤੇ ਸਾਰੀ ਦੁਨਿਆ ਦੇ ਪਛੜੇ ਹੋਏ ਅਤੇ ਗਰੀਬਾਂ ਨੂੰ ਉਪਰ ਚੁਕਣਾ ਤੁਹਾਡਾ ਫ਼ਰਜ਼ ਹੈ।

## -- ਸਿੱਖਾਂ ਦੀ ਵਿਲੱਖਣਤਾ --

ਧਰਮ ਯੁਧ ਮੋਰਚੇ (ਜੁਲਾਈ ੧੯੮੨-ਜੂਨ ੧੯੮੪) ਵਿਚ ਹਿੰਦੁਸਤਾਨ ਦੀ ਹਰ ਅਖਬਾਰ ਅਤੇ ਮੀਡੀਏ ਰਾਹੀਂ ਸਿੱਖਾਂ ਦੇ ਖਿਲਾਫ ਨਫਰਤ ਦਾ ਪਰਚਾਰ ਕੀਤਾ ਗਿਆ ਅਤੇ ਸਿਖਾਂ ਨੂੰ ਭੜਕਾਇਆ ਗਿਆ। ਇਸ ਵਿਚ ਸਰਕਾਰ ਨੇ ਸਿੱਖਾਂ ਨੂੰ ਵੀ ਇਸਤੇਮਾਲ ਕੀਤਾ। ਇੰਦਰਾ ਅਤੇ ਉਸਦੇ ਸਾਥੀਆਂ ਨੂੰ ਯਕੀਨ ਸੀ ਕਿ ਜਦ ਸਾਰੇ ਪੰਜਾਬ ਵਿਚ ਕਰਫਿਊ ਲਗਾਕੇ ਦਰਬਾਰ ਸਾਹਿਬ

ਅਤੇ ਹੋਰ ੪੦ ਗੁਰਦਵਾਰਿਆਂ ਵਿਚ ਫੌਜ ਤਬਾਹੀ ਮਚਾਏਗੀ ਅਤੇ ਬੇਗੁਨਾਹ ਸਿੱਖਾਂ ਨੂੰ ਮਾਰੇਗੀ ਤਾਂ ਸਾਰੀ ਸਿੱਖ ਜਨਤਾ ਭੜਕ ਜਾਏਗੀ ਅਤੇ ਉਹ ਬੇਮੁਹਾਰੀ ਹੋਕੇ ਬੇਗੁਨਾਹ ਹਿੰਦੂਆਂ ਨੂੰ ਮਾਰਨ ਲਗੇਗੀ ਅਤੇ ਭੰਨ ਤੋੜ ਕਰੇਗੀ ਅਗਾਂ ਲਗਾਏਗੀ ਤਾਂ ਇਸ ਕਰਫਿਊ ਵਿਚ ਪੰਜਾਬ ਦੇ ਹਰ ਪਿੰਡ ਅਤੇ ਹਰ ਗਲੀ ਵਿਚ ਪਹੁੰਚੀ ਫੌਜ ਅਤੇ ਬੀ.ਐਸ.ਐਫ. ਅਤੇ ਸੀ.ਆਰ.ਪੀ. ਇਕ ਦਮ ੪੦-੫੦ ਲਖ ਸਿਖਾਂ ਦਾ ਸਫਾਇਆ ਕਰ ਦੇਵੇਗੀ । ਹਿੰਦੂਆਂ ਉਪਰ ਕੀਤੇ ਸਿਖਾਂ ਵਲੋਂ ਹਮਲਿਆਂ ਦੇ ਸਾਰੇ ਮੁਲਕ ਵਿਚ ਭੰਡੀ ਪਰਚਾਰ ਰਾਹੀਂ ਦਿਲੀ ਅਤੇ ਮੁਲਕ ਦੇ ਸਾਰੇ ਵਡੇ ਸ਼ਹਿਰਾਂ ਵਿਚੋਂ ਸਿੱਖਾਂ ਦਾ ਸਫਾਇਆ ਕਰ ਦਿਤਾ ਜਾਏਗਾ । ਪਰ ਇਸ ਤਰ੍ਹਾਂ ਗੁੱਸੇ ਨਾਲ ਭਰੇ ਸਿੱਖਾਂ ਨੇ ਮਾਸੂਮਾਂ ਤੇ ਕਿਧਰੇ ਵੀ ਨਾ ਹੱਥ ਚੁਕਿਆ ਅਤੇ ਇੰਦਰਾ ਅਤੇ ਉਸ ਦੇ ਏਜੰਟਾਂ ਦੀ ਸਿੱਖਾਂ ਨੂੰ ਖਤਮ ਕਰਨ ਦੀ ਸਕੀਮ ਨਾ ਚਲ ਸਕੀ । ਜੁਲਾਈ ੧੯੮੪ ਨੂੰ ਪੰਥ ਦੇ ਵਾਲੀ ਗੁਰੂ ਗੋਬਿੰਦ ਸਿੰਘ ਜੀ ਦਾ ਭੇਜਿਆ ਬਾਜ਼ ਚੰਡੀਗੜ੍ਹ ਅਤੇ ਪੰਜਾਬ ਦੇ ਪੰਜ ਗੁਰਦਵਾਰਿਆਂ ਵਿਚ ਆਇਆ । ਸਰਬੰਸ ਦਾਨੀ ਨੇ ਅਕਾਲ ਪੁਰਖ ਦੀ ਫੌਜ ਦੀ ਆਪ ਰਖਵਾਲੀ ਕੀਤੀ ।

ਸਿੱਖਾਂ ਲਈ ਵਰਤ, ਮਰਨ ਵਰਤ, ਧਰਨੇ, ਮੋਰਚੇ, ਹੜਤਾਲਾਂ, ਸੜ ਮਰਨ ਦੀਆਂ ਧਮਕੀਆਂ ਸਭ ਬਿਪਰਨ ਦੀ ਰੀਤਾਂ ਹੀ ਹਨ ਅਤੇ ਵਿਵਰਜਤ ਹਨ । ਆਪਣੇ ਉਪਰ ਹੋਏ ਅਤਿਆਚਾਰਾਂ ਦੇ ਜਵਾਬ ਵਿਚ ਸਿੱਖਾਂ ਨੇ ਮਾਸੂਮਾਂ ਉਪਰ ਹਮਲੇ, ਭਨ ਤੋੜਕਰਨੀ, ਅਗਾਂ ਲਾਣੀਆਂ ਵੀ ਸਿੱਖੀ ਸਿਧਾਂਤ ਦੇ ਬਿਲਕੁਲ ਉਲਟ ਹੈ ।

## "ਹਮ ਲੇ ਜਾਵੇਂ ਪੰਥ ਉਚੇਰੇ"

ਗੁਰੂ ਗੋਬਿੰਦ ਸਿੰਘ ਜੀ ਦੇ ਇਸ ਕਥਨ ਨੂੰ ਹਮੇਸ਼ਾਂ ਯਾਦ ਰਖਣਾ ਹੈ ।

### ਗਉੜੀ ਰਵਿਦਾਸ ਜੀ, ਪੰਨਾ ੩੪੫

ਬੇਗਮ ਪੁਰਾ ਸਹਰ ਕੋ ਨਾਉ ॥ ਦੂਖ ਅੰਦੋਹੁ ਨਹੀ ਤਿਹਿ ਠਾਉ ॥ ਨਾਂ ਤਸਵੀਸ ਖਿਰਾਜੁ ਨ ਮਾਲੁ ॥ ਖਉਫੁ ਨ ਖਤਾ ਨ ਤਰਸੁ ਜਵਾਲੁ॥੧॥ ਅਬ ਮੋਹਿ ਖੂਬ ਵਤਨ ਗਹ ਪਾਈ ॥ ਊਹਾਂ ਖੈਰਿ ਸਦਾ ਮੇਰੇ ਭਾਈ ॥੧॥ ਰਹਾਉ ॥ ਕਾਇਮੁ ਦਾਇਮੁ ਸਦਾ ਪਾਤਿਸਾਹੀ ॥ ਦੋਮ ਨ ਸੇਮ ਏਕ ਸੋ ਆਹੀ ॥ ਆਬਾਦਾਨੁ ਸਦਾ ਮਸਹੂਰ ॥ ਊਹਾਂ ਗਨੀ ਬਸਹਿ ਮਾਮੂਰ ॥੨॥ ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥ ਮਹਰਮ ਮਹਲ ਨ ਕੋ ਅਟਕਾਵੈ ॥ ਕਹਿ ਰਵਿਦਾਸ ਖਲਾਸ ਚਮਾਰਾ ॥ ਜੋ ਹਮ ਸਹਰੀ ਸੁ ਮੀਤੁ ਹਮਾਰਾ ॥੩॥

ਸਾਡੇ ਸਿਦਕ ਨੂੰ ਜਾਣਦਾ ਜੱਗ ਸਾਰਾ,
ਲਹੂ ਨਾਲ ਇਤਿਹਾਸ ਨੂੰ ਰੰਗ ਦਿੱਤੈ ।
ਕੱਟਿਆ ਜਾਵੇ ਨਾ ਕੌਮ ਦਾ ਅੰਗ ਕੋਈ,
ਕਟਵਾ ਆਪਣਾ ਅੰਗੋ-ਅੰਗ ਦਿੱਤੈ ।
ਮਾਸ ਗਏ ਜਮੂਰਾਂ ਦੇ ਨਾਲ ਨੋਚੇ,
ਨੇਜ਼ਿਆਂ ਉੱਤੇ ਮਾਸੂਮਾਂ ਨੂੰ ਟੰਗ ਦਿੱਤੈ ।
ਸਾਡੇ ਵੱਡੇ ਵਡੇਰਿਆਂ ਖ਼ਾਲਸਾ ਜੀ,
ਸਾਨੂੰ ਦੱਸ ਜਿਊਣ ਦਾ ਢੰਗ ਦਿੱਤੈ ।

--ਵਿਧਾਤਾ ਸਿੰਘ 'ਤੀਰ'



ਡਾ. ਕੁਲਦੀਪ ਸਿੰਘ, ਰਿਟਾ. ਮੁਖੀ ਸਰਜਰੀ ਵਿਭਾਗ ਪੀ.ਜੀ.ਆਈ. ਚੰਡੀਗੜ੍ਹ ।
#2080, ਸੈਕਟਰ 15-ਸੀ, ਚੰਡੀਗੜ੍ਹ 160015, ਫੋਨ-772980

## ਗੁਰਿਆਈ ਮਿਲਣ
## ਵੇਲੇ ਉਮਰ

| | | |
|---|---|---|
| ਗੁਰੂ ਨਾਨਕ ਦੇਵ ਜੀ | ਜਨਮ ਤੋਂ | 1469-1539 |
| ਗੁਰੂ ਅੰਗਦ ਦੇਵ ਜੀ | 35 ਸਾਲ | 1539-1552 |
| ਗੁਰੂ ਅਮਰਦਾਸ ਜੀ | 73 ਸਾਲ | 1552-1574 |
| ਗੁਰੂ ਰਾਮਦਾਸ ਜੀ | 40 ਸਾਲ | 1574-1581 |
| ਗੁਰੂ ਅਰਜਨ ਦੇਵ ਜੀ | 18 ਸਾਲ* | 1581-1606 |
| ਗੁਰੂ ਹਰਗੋਬਿੰਦ ਜੀ | 11 ਸਾਲ* | 1606-1644 |
| ਗੁਰੂ ਹਰਿਰਾਇ ਜੀ | 14 ਸਾਲ* | 1644-1661 |
| ਗੁਰੂ ਹਰਿਕ੍ਰਿਸ਼ਨ ਜੀ | 5 ਸਾਲ* | 1661-1664 |
| ਗੁਰੂ ਤੇਗਬਹਾਦਰ ਜੀ | 43 ਸਾਲ | 1664-1675 |
| ਗੁਰੂ ਗੋਬਿੰਦ ਸਿੰਘ ਜੀ | 9 ਸਾਲ* | 1675-1708 |
| ਗੁਰੂ ਗਰੰਥ ਸਾਹਿਬ ਜੀ | 104 ਸਾਲ | 1708-ਸਦੀਵ ਕਾਲ |

(1604-1708)

* ਅਕਾਲ ਪੁਰਖ ਦੀ ਅਪਣੀ ਜੋਤ ਜਿਸਨੇ ਗੁਰੂ ਨਾਨਕ ਵਿਚ ਪਰਵੇ ਕੀਤਾ ਸੀ ਉਹੀ ਜੋਤ ਹੀ ਬਾਕੀ ਗੁਰੂਆਂ ਵਿਚ ਪਹੁੰਚੀ। ਇਸੀ ਕਾਰਨ ਹੀ ਇਤਨੀ ਛੋਟੀ ਉਮਰ ਵਿਚ ਇਹ ਗੁਰੂ ਨਾਨਕ ਦੇ ਰੂਪ ਵਿਚ ਪਰਤਖ ਹੋਏ ।